# ਚੰਡੀ ਦੀ ਵਾਰ

ੴ ਵਾਹਿਗੁਰੂ ਜੀ ਕੀ ਫਤੇ ॥
ਸ੍ਰੀ ਭਗਉਤੀ ਜੀ ਸਹਾਇ ॥

ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸਾਹੀ ੧੦ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕ ਲਈ ਧਿਆਇ ॥ ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ ॥ ਅਰਜਨ ਹਰਿਗੋਬਿੰਦ ਨੂ ਸਿਮਰੌ ਸ੍ਰੀ ਹਰਿਰਾਇ ॥ ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸ ਡਿਠੇ ਸਭਿ ਦੁਖੁ ਜਾਇ ॥ ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ॥ ੧॥

ਪਉੜੀ ॥

ਖੰਡਾ ਪ੍ਰਿਥਮੈ ਸਾਜਿਕੈ ਜਿਨਿ ਸਭ ਸੈਸਾਰੁ ਉਪਾਇਆ ॥ ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ ॥ ਸਿੰਧੁ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨੁ ਰਹਾਇਆ ॥ ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥ ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ ॥ ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ ॥ ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥ ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥ ਕਿਨੀ ਤੇਰਾ ਅੰਤੁ ਨ ਪਾਇਆ ॥ ੨॥

ਪਉੜੀ ॥

ਸਾਧੂ ਸਤਿਜੁਗੁ ਬੀਤਿਆ ਅਧ ਸੀਲੀ ਤ੍ਰੇਤਾ ਆਇਆ ॥ ਨੱਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ ॥ ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਡ ਉਪਾਇਆ ॥ ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ ॥ ਵੱਡਾ ਬੀਰੁ ਅਖਾਇ ਕੈ ਸਿਰ ਉਪਰਿ ਛਤ੍ਰੁ ਫਿਰਾਇਆ ॥ ਦਿੱਤਾ ਇੰਦ੍ਰੁ ਨਿਕਾਲ ਕੈ ਤਿਨ ਗਿਰ ਕੈਲਾਸੁ ਤਕਾਇਆ ॥ ਡਰਿ ਕੈ ਹੱਥੋਂ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ ॥ ਪਾਸ ਦੁਰਗਾ ਦੇ ਇੰਦਰ ਆਇਆ ॥ ੩॥

ਪਉੜੀ ॥

ਇਕਿ ਦਿਹਾੜੇ ਨਾਵਣ ਆਈ ਦੁਰਗਸ਼ਾਹ ॥ ਇੰਦ੍ਰ ਬਿਰਥਾ ਸੁਣਾਈ ਅਪਣੇ ਹਾਲ ਦੀ ॥ ਛੀਨ ਲਈ ਠਕੁਰਾਈ ਸਾਤੇ ਦਾਨਵੀ ॥ ਲੋਕੀ ਤਿਹੀ ਫਿਰਾਈ ਦੋਹੀ ਆਪਣੀ ॥ ਬੈਠੇ ਵਾਇ ਵਧਾਈ ਤੇ ਅਮਰਾਵਤੀ ॥ ਦਿੱਤੇ ਦੇਵ ਭਜਾਈ ਸਭਨਾ ਰਾਕਸਾਂ ॥ ਕਿਨੈ ਨ ਜਿੱਤਾ ਜਾਈ ਮਹਿਖੇ ਦੈਤ ਨੂੰ ॥ ਤੇਰੀ ਸਾਮ ਤਕਾਈ ਦੇਵੀ ਦੁਰਗਸਾਹ ॥ ੪॥

ਪਉੜੀ ॥

ਦੁਰਗਾ ਬੈਣ ਸੁਣੰਦੀ ਹੱਸੀ ਹੜਹੜਾਇ ॥ ਓਹੀ ਸੀਹੁ ਮੰਗਾਇਆ ਰਾਕਸ ਭੱਖਣਾ ॥ ਚਿੰਤਾ ਕਰਹੁ ਨ ਕਾਈ ਦੇਵਾ ਨੂੰ ਆਖਿਆ ॥ ਰੋਹ ਹੋਈ ਮਹਾ ਮਾਈ ਰਾਕਸ ਮਾਰਣੇ ॥ ੫॥

ਦੋਹਰਾ ॥

ਰਾਕਸ ਆਏ ਰੋਹਲੇ ਖੇਤ ਭਿੜਨ ਕੇ ਚਾਇ ॥ ਲਸਕਨ ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ ॥ ੬॥

ਪਉੜੀ ॥

ਦੁਹਾਂ ਕੰਧਾਰਾ ਮੁਹ ਜੁੜੇ ਢੋਲ ਸੰਖ ਨਗਾਰੇ ਵੱਜੇ ॥ ਰਾਕਸ ਆਏ ਰੋਹਲੇ ਤਰਵਾਰੀ ਬਖਤਰ ਸੱਜੇ ॥ ਜੁੱਟੇ ਸਉਹੇ ਜੁੱਧ ਨੂੰ ਇਕਿ ਜਾਤ ਨ ਜਾਣਨ ਭੱਜੇ ॥ ਖੇਤ ਅੰਦਰਿ ਜੋਧੇ ਗੱਜੇ ॥ ੭॥

ਪਉੜੀ ॥

ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ ॥ ਝੂਲਣ ਨੇਜੇ ਬੈਰਕਾ ਨੀਸਾਣ ਲਸਣਿ ਲਸਾਵਲੇ ॥ ਢੋਲ ਨਗਾਰੇ ਪਉਣ ਦੇ ਊਘਨ ਜਾਣ ਜਟਾਵਲੇ ॥ ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤੁ ਭੀਹਾਵਲੇ ॥ ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁੱਟੇ ਆਵਲੇ ॥ ਇਕ ਵੱਢੇ ਤੇਗੀ ਤੜਫਨ ਮਦ ਪੀਤੇ ਲੋਟਨਿ ਬਾਵਲੇ ॥ ਇਕ ਚੁਣਿ ਚੁਣਿ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ ॥ ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ ਉਤਾਵਲੇ ॥ ਜਣ ਡਸੇ ਭੁਜੰਗਮ ਸਾਵਲੇ ॥ ਮਰ ਜਾਵਨ ਬੀਰ ਰੁਹਾਵਲੇ ॥ ੮॥

ਪਉੜੀ ॥

ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥ ਧਾਏ ਰਾਕਸ ਰੋਹਲੇ ਚਉਗਿਰਦੋਂ ਭਾਰੇ ॥ ਹੱਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ ॥ ਕਦੇ ਨ ਨੱਠੇ ਜੁੱਧ ਤੇ ਜੋਧੇ ਜੁਝਾਰੇ ॥ ਦਿਲ ਵਿਚ ਰੋਹ ਬਢਾਇਕੈ ਮਾਰ ਮਾਰ ਪੁਕਾਰੇ ॥ ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ ਉਤਾਰੇ ॥ ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ ॥ ੯॥

ਪਉੜੀ ॥

ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥ ਦੇਵੀ ਦਸਤ ਨਚਾਈ ਸੀਹਣ ਸਾਰਦੀ ॥ ਪੇਟ ਮਲੰਦੇ ਲਾਈ ਮਹਿਖੇ ਦੈਤ ਨੂ ॥ ਗੁਰਦੇ ਆਂਦਾ ਖਾਈ ਨਾਲੇ ਰੁਕੜੇ ॥ ਜੇਹੀ ਦਿਲ ਵਿਚ ਆਈ ਕਹੀ ਸੁਣਾਇ ਕੈ ॥ ਚੋਟੀ ਜਾਣੁ ਦਿਖਾਈ ਤਾਰੇ ਧੂਮਕੇਤੁ ॥ ੧੦॥

ਪਉੜੀ ॥

ਚੋਟਾਂ ਪਵਨ ਨਗਾਰੇ ਅਣੀਆਂ ਜੁੱਟੀਆਂ ॥ ਧੂਹ ਲਈਆਂ ਤਰਵਾਰੀ ਦੇਵਾਂ ਦਾਨਵੀ ॥ ਵਾਹਨ ਵਾਰੋ ਵਾਰੀ ਸੂਰੇ ਸੰਘਰੇ ॥ ਵਗੈ ਰਤੁ ਝਲਾਰੀ ਜਿਉਂ ਗੇਰੂ ਬਾਬੁਤ੍ਰਾ ॥ ਦੇਖਨ ਬੈਠ ਅਟਾਰੀ ਨਾਰੀ ਰਾਕਸਾਂ ॥ ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥ ੧੧॥

ਪਉੜੀ ॥

ਲਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ ॥ ਰਾਕਸ ਰਣੋ ਨ ਭੱਜਨ ਰੋਹੇ ਰੋਹਲੇ ॥ ਸੀਹਾਂ ਵਾਂਗੂ ਗੱਜਣ ਸੱਭੇ ਸੂਰਮੇ ॥ ਤਣਿ ਤਣਿ ਕੈਬਰ ਛੱਡਨ ਦੁਰਗਾ ਸਾਮ੍ਹਣੇ ॥ ੧੨॥

ਪਉੜੀ ॥

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥ ਧੂੜਿ ਲਪੇਟੇ ਧੂਹਰੇ ਸਿਰਦਾਰ ਜਟਾਲੇ ॥ ਉਖਲੀਆਂ ਨਾਸਾ ਜਿਨਾ ਮੁਹ ਜਾਪਨ ਆਲੇ ॥ ਧਾਏ ਦੇਵੀ ਸਾਮ੍ਹਣੇ ਬੀਰ ਮੁੱਛਲੀਆਲੇ ॥ ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ॥ ਗੱਜੇ ਦੁਰਗਾ ਘੇਰਿ ਕੈ ਜਣੁ ਘਣੀਅਰ ਕਾਲੇ ॥ ੧੩॥

ਪਉੜੀ ॥

ਚੋਟ ਪਈ ਖਰਚਾਮੀ ਦਲਾਂ ਮੁਕਾਬਲਾ ॥ ਘੇਰ ਲਈ ਵਰਿਆਮੀ ਦੁਰਗਾ ਆਇ ਕੈ ॥ ਰਾਕਸ ਵਡੇ ਅਲਾਮੀ ਭੱਜ ਨ ਜਾਣਦੇ ॥ ਅੰਤ ਹੋਏ ਸੁਰਗਾਮੀ ਮਾਰੇ ਦੇਵਤਾ ॥ ੧੪॥

ਪਉੜੀ ॥

ਅਗਣਿਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥ ਪਾਏ ਮਹਿਖਲ ਭਾਰੇ ਦੇਵਾਂ ਦਾਨਵਾਂ ॥ ਵਾਹਨ ਫੱਟ ਕਰਾਰੇ ਰਾਕਸ ਰੋਹਲੇ ॥ ਜਾਪਣ ਤੇਗੀ ਆਰੇ ਮਿਆਨੋ ਧੂਹੀਆਂ ॥ ਜੋਧੇ ਵਡੇ ਮੁਨਾਰੇ ਜਾਪਨ ਖੇਤ ਵਿਚਿ ॥ ਦੇਵੀ ਆਪ ਸਵਾਰੇ ਪਬਾਂ ਜਵੇਹਣੇ ॥ ਕਦੇ ਨ ਆਖਨ ਹਾਰੇ ਧਾਵਨ ਸਾਮ੍ਹਣੇ ॥ ਦੂਰਗਾ ਸਭ ਸੰਘਾਰੇ ਰਾਕਸ ਖੜਗ ਲੈ ॥ ੧੫॥

ਪਉੜੀ ॥

ਉਮਲ ਲੱਥੇ ਜੋਧੇ ਮਾਰੂ ਬੱਜਿਆ ॥ ਬੱਦਲ ਜਿਉ ਮਹਿਖਾਸੁਰ ਰਣ ਵਿਚਿ ਗੱਜਿਆਂ ॥ ਇੰਦਰ ਜੇਹਾ ਜੋਧਾ ਮੈਥਉ ਭੱਜਿਆ ॥ ਕਉਣੁ ਵਿਚਾਰੀ ਦੂਰਗਾ ਜਿਨ ਰਣੁ ਸੱਜਿਆ ॥ ੧੬॥

ਪਉੜੀ ॥

ਬੱਜੇ ਢੋਲ ਨਗਾਰੇ ਦਲਾਂ ਮੁਕਾਬਲਾ ॥ ਤੀਰ ਫਿਰੈ ਰੈਬਾਰੇ ਆਮ੍ਹੋ ਸਾਮ੍ਹਣੇ ॥ ਅਗਣਿਤ ਬੀਰ ਸੰਘਾਰੇ ਲਗਦੀ ਕੈਬਰੀਂ ॥ ਡਿੱਗੇ ਜਾਣਿ ਮੁਨਾਰੇ ਮਾਰੇ ਬਿੱਜੁ ਦੇ ॥ ਖੁੱਲੀ ਵਾਲੀਂ ਦੈਤ ਅਹਾੜੇ ਸੱਭੇ ਸੂਰਮੇ ॥ ਸੁੱਤੇ ਜਾਣੁ ਜਟਾਲੇ ਭੰਗਾਂ ਖਾਇ ਕੈ ॥ ੧੭॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲਿ ਧਉਸਾ ਭਾਰੀ ॥ ਕੜਕ ਉੱਠਿਆ ਫੌਜ ਤੇ ਵਡਾ ਅਹੰਕਾਰੀ ॥ ਲੈ ਕੈ ਚਲਿਆ ਸੂਰਮੇ ਨਾਲਿ ਵਡੇ ਹਜਾਰੀ ॥ ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ ॥ ਉਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥ ਜਾਪੇ ਚਲੇ ਰੱਤੁ ਦੇ ਸਲਲੇ ਜਟਧਾਰੀ ॥ ੧੮॥

ਪਉੜੀ ॥

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥ ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥ ਚੰਡੀ ਰਾਕਸ ਖਾਣੀ ਵਾਹੀ ਦੈਤ ਨੂ ॥ ਕੋਪਰ ਚੂਰ ਚਵਾਣੀ ਲਥੀ ਕਰਗ ਲੈ ॥ ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥ ਲੈਂਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ ॥ ਕੂਰਮ ਸਿਰ ਲਹਿਲਾਣੀ ਦੁਸਮਨ ਮਾਰਕੈ ॥ ਵਢੇ ਗੱਨ ਤਖਾਣੀ

ਮੂਏ ਖੇਤ ਵਿਚਿ ॥ ਰਣ ਵਿਚਿ ਘਤੀ ਘਾਣੀ ਲੋਹੂ ਮਿੱਜ ਦੀ ॥ ਚਾਰੇ ਜੁਗ ਕਹਾਣੀ ਚੱਲਗੁ ਤੇਗ ਦੀ ॥ ਬਿੱਧਣ ਖੇਤ ਵਿਹਾਣੀ ਮਹਿਖੇ ਦੈਤ ਨੂੰ ॥ ੧੯॥

ਪਉੜੀ ॥

ਇਤਿ ਮਹਿਖਾਸੁਰ ਦੈਤ ਮਾਰੇ ਦੁਰਗਾ ਆਇਆ ॥ ਚਉਦਹ ਲੋਕਾਂ ਰਾਣੀ ਸਿੰਘ ਨਚਾਇਆ ॥ ਮਾਰੇ ਬੀਰ ਜਟਾਣੀ ਦਲ ਵਿਚ ਅੱਗਲੇ ॥ ਮੰਗਣ ਨਾਹੀ ਪਾਣੀ ਦਲੀਂ ਹੰਕਾਰ ਕੈ ॥ ਜਣ ਕਰੀ ਸਮਾਇ ਪਠਾਣੀ ਸੁਣਿ ਕੈ ਰਾਗ ਨੂ ॥ ਰੱਤੂ ਦੇ ਹੜਵਾਣੀ ਚਲੇ ਵੀਰ ਖੇਤ ॥ ਪੀਤਾ ਫੁੱਲ ਇਆਣੀ ਘੁਮਨ ਸੂਰਮੇ ॥ ੨੦॥

ਪਉੜੀ ॥

ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜੁ ਦੇ ॥ ਈਸਰ ਦੀ ਬਰਦਾਨੀ ਹੋਈ ਜਿੱਤ ਦਿਨ ॥ ਸੁੰਭ ਨਿਸੁੰਭ ਗੁਮਾਨੀ ਜਨਮੇ ਸੂਰਮੇ ॥ ਇੰਦ੍ਰ ਦੀ ਰਜਧਾਨੀ ਤੱਕੀ ਜਿੱਤਨੀ ॥ ੨੧॥

ਪਉੜੀ ॥

ਇੰਦ੍ਰਪੁਰੀ ਤੇ ਧਾਵਣਾ ਵਡ ਜੋਧੀ ਮਤਾ ਪਕਾਇਆ ॥ ਸੰਜ ਪਟੇਲਾ ਪਾਖਰਾ ਭੇੜ ਸੰਦਾ ਸਾਜੁ ਬਣਾਇਆ ॥ ਜੁੰਮੇ ਕਟਕ ਅਛੂਹਣੀ ਅਸਮਾਨੁ ਗਰਦੀ ਛਾਇਆ ॥ ਰੋਹਿ ਸੁੰਭ ਨਿਸੁੰਭ ਸਿਧਾਇਆ ॥ ੨੨॥

ਪਉੜੀ ॥

ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰ ਵਾਏ ॥ ਰੋਹ ਦਿਖਾਲੀ ਦਿੱਤੀਆ ਵਰਿਆਮੀ ਤੁਰੇ ਨਚਾਏ ॥ ਘੁਰੇ ਦਮਾਮੇ ਦੋਹਰੇ ਜਮ ਬਾਹਣ ਜਿਉ ਅਰੜਾਏ ॥ ਦੇਉ ਦਾਨੋ ਲੁੱਝਣ ਆਏ ॥ ੨੩॥

ਪਉੜੀ ॥

ਦਾਨੋ ਦੇਉ ਅਨਾਗੀ ਸੰਘਰੁ ਰਚਿਆ ॥ ਫੁੱਲ ਖਿੜੇ ਜਣ ਬਾਗੀਂ ਬਾਣੇ ਜੋਧਿਆਂ ॥ ਭੂਤਾਂ ਇੱਲਾਂ ਕਾਗੀਂ ਗੋਸਤ ਭਖਿਆ ॥ ਹੁਮੜ ਧੁਮੜ ਜਾਗੀ ਘੱਤੀ ਸੂਰਿਆਂ ॥ ੨੪॥

ਪਉੜੀ ॥

ਸੱਟ ਪਈ ਨਗਾਰੇ ਦਲਾਂ ਮੁਕਾਬਲਾ ॥ ਦਿੱਤੇ ਦੇਉ ਭਜਾਈ ਮਿਲਕੈ ਰਾਕਸੀਂ ॥ ਲੋਕੀਂ ਤਿਹੀ ਫਿਰਾਈ ਦੋਹੀ ਆਪਣੀ ॥ ਦੁਰਗਾ ਦੀ ਸਾਮ ਤਕਾਈ ਦੇਵਾਂ ਡਰਦਿਆਂ ॥ ਆਂਦੀ ਚੰਡਿ ਚੜਾਈ ਉਤੇ ਰਾਕਸਾਂ ॥ ੨੫॥

ਪਉੜੀ ॥

ਆਈ ਫੇਰ ਭਵਾਨੀ ਖਬਰੀ ਪਾਈਆਂ ॥ ਦੈਤ ਵਡੇ ਅਭਿਮਾਨੀ ਹੋਏ ਏਕਠੇ ॥ ਲੋਚਨ ਧੂਮ ਗੁਮਾਨੀ ਰਾਇ ਬੁਲਾਇਆ ॥ ਜਗ ਵਿਚ ਵਡਾ ਦਾਨੋ ਆਪ ਕਹਾਇਆ ॥ ਸੱਟ ਪਈ ਖਰਚਾਮੀ ਦੁਰਗਾ ਲਿਆਵਣੀ ॥ ੨੬॥

ਪਉੜੀ ॥

ਕੜਕ ਉਠੀ ਰਣ ਚੰਡੀ ਫਉਜਾਂ ਦੇਖ ਕੈ ॥ ਧੂਹਿ ਮਿਆਨੋ ਖੰਡਾ ਹੋਈ ਸਾਮਣੇ ॥ ਸੱਭੇ ਬੀਰ ਸੰਘਾਰੇ ਧੂਮਰਨੈਣ ਦੇ ॥ ਜਣੁ ਲੈ ਕੱਟੇ ਆਰੇ ਦਰਖਤ ਬਾਢੀਆਂ ॥ ੨੭॥

ਪਉੜੀ ॥

ਚੋਬੀਂ ਧਉਸ ਬਜਾਈ ਦਲਾਂ ਮੁਕਾਬਲਾ ॥ ਰੋਹ ਭਵਾਨੀ ਆਈ ਉੱਤੇ ਰਾਕਸਾਂ ॥ ਖੱਬੈ ਦਸਤ ਨਚਾਈ ਸੀਹਣ ਸਾਰ ਦੀ ॥ ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ ॥ ਭਾਈਆਂ ਮਾਰਨ ਭਾਈ ਦੁਰਗਾ ਜਾਣਿ ਕੈ ॥ ਰੋਹ ਹੋਇ ਚਲਾਈ ਰਾਕਸ ਰਾਇ ਨੂੰ ॥ ਜਮ ਪੁਰ ਦੀਆ ਪਠਾਈ ਲੋਚਨ ਧੂਮ ਨੂੰ ॥ ਜਾਪੇ ਦਿਤੀ ਸਾਈ ਮਾਰਨ ਸੁੰਭ ਦੀ ॥ ੨੮॥

ਪਉੜੀ ॥

ਭੰਨੇ ਦੈਤ ਪੁਕਾਰੇ ਰਾਜੇ ਸੁੰਭ ਥੈ ॥ ਲੋਚਨਧੂਮ ਸੰਘਾਰੇ ਸਣੇ ਸਿਪਾਹੀਆਂ ॥ ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ ॥ ਜਾਪਨ ਅੰਬਰਿ ਤਾਰੇ ਡਿੱਗਨਿ ਸੂਰਮੇ ॥ ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੇ ॥ ਦੈਤਾਂ ਦੇ ਦਲ ਹਾਰੇ ਦਹਸਤ ਖਾਇ ਕੈ ॥ ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥ ੨੯॥

ਪਉੜੀ ॥

ਰੋਹ ਹੋਇ ਬੁਲਾਏ ਰਾਕਸ ਰਾਇ ਨੇ ॥ ਬੈਠੇ ਮਤਾ ਪਕਾਏ ਦੁਰਗਾ ਲਿਆਵਣੀ ॥ ਚੰਡ ਅਰੁ ਮੁੰਡ ਪਠਾਏ ਬਹੁਤਾ ਕਟਕੁ ਦੈ ॥ ਜਾਪੇ ਛੱਪਰ ਛਾਏ ਬਣੀਆ ਕੇਜਮਾ

॥ ਜੇਤੇ ਰਾਇ ਬੁਲਾਏ ਚੱਲੇ ਜੁੱਝ ਨੋ ॥ ਜਣ ਜਮ ਪੁਰ ਪਕੜ ਚਲਾਏ ਸੱਭੇ ਮਾਰਨੇ ॥ ੩੦॥

ਪਉੜੀ ॥

ਢੋਲ ਨਗਾਰੇ ਵਾਏ ਦਲਾਂ ਮੁਕਾਬਲਾ ॥ ਰੋਹ ਰੁਹੇਲੇ ਆਏ ਉਤੇ ਰਾਕਸਾਂ ॥ ਸਭਨੀ ਤੁਰੇ ਨਚਾਏ ਬਰਛੇ ਪਕੜਿ ਕੈ ॥ ਬਹੁਤੇ ਮਾਰ ਗਿਰਾਏ ਅੰਦਰ ਖੇਤ ਦੈ ॥ ਤੀਰੀ ਛਹਬਰ ਲਾਈ ਬੁੱਠੀ ਦੇਵਤਾ ॥ ੩੧॥

ਪਉੜੀ ॥

ਭੇਰੀ ਸੰਖ ਵਜਾਏ ਸੰਘਰ ਰਚਿਆ ॥ ਤਣਿ ਤਣਿ ਤੀਰ ਚਲਾਏ ਦੁਰਗਾ ਧਨਖ ਲੈ ॥ ਜਿਨੀ ਦਸਤ ਉਠਾਏ ਰਹੇ ਨ ਜੀਵਦੇ ॥ ਚੰਡ ਅਰ ਮੁੰਡ ਖਪਾਏ ਦੋਨੋ ਦੇਵਤਾ ॥ ੩੨॥

ਪਉੜੀ ॥

ਸੁੰਭ ਨਿਸੁੰਭ ਰਿਸਾਏ ਮਾਰੇ ਦੈਤ ਸੁਣਿ ॥ ਜੋਧੇ ਸਭ ਬੁਲਾਏ ਆਪਣੇ ਮਜਲਸੀ ॥ ਜਿਨੀ ਦੇਉ ਭਜਾਏ ਇੰਦ੍ਰ ਜੇਹਵੇ ॥ ਤੇਈ ਮਾਰ ਗਿਰਾਏ ਪਲ ਵਿਚਿ ਦੇਵਤਾਂ ॥ ਓਨੀ ਦਸਤੀ ਦਸਤਿ ਵਜਾਏ ਤਿਨ੍ਹਾਂ ਚਿੱਤ ਕਰਿ ॥ ਫਿਰ ਸ੍ਰਣਵਤ ਬੀਜ ਚਲਾਏ ਬੀੜੇ ਰਾਇ ਦੇ ॥ ਸੰਜ ਪਟੋਲਾ ਪਾਏ ਚਿਲਕਤ ਟੋਪੀਆਂ ॥ ਲੁੱਝਣ ਨੋ ਅਰੜਾਏ ਰਾਕਸ ਰੋਹਲੇ ॥ ਕਦੇ ਨ ਕਿਨੈ ਹਟਾਏ ਜੁੱਝ ਮਚਾਇ ਕੈ ॥ ਮਿਲਿ ਤੇਈ ਦਾਨੋ ਆਏ ਹੁਣ ਸੰਘਰ ਦੇਖਣਾ ॥ ੩੩॥

ਪਉੜੀ ॥

ਦੈਤੀ ਡੰਡ ਉਭਾਰੀ ਨੇੜੇ ਆਇ ਕੈ ॥ ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣਿ ॥ ਖੱਬੈ ਦਸਤ ਉਭਾਰੀ ਗਦਾ ਫਿਰਾਇ ਕੈ ॥ ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ॥ ਜਣ ਮਦ ਖਾਇ ਮਦਾਰੀ ਘੂਮਨ ਸੂਰਮੇ ॥ ਅਗਣਿਤ ਪਾਉ ਪਸਾਰੀ ਰੁਲੇ ਅਹਾੜ ਵਿਚਿ ॥ ਜਾਪੈ ਖੇਡ ਖਿਡਾਰੀ ਸੁੱਤੇ ਫਾਗ ਨੂੰ ॥ ੩੪॥

ਪਉੜੀ ॥

ਸ੍ਰਣਵਤ ਬੀਜ ਹਕਾਰੇ ਰਹਦੇ ਸੂਰਮੇ ॥ ਜੋਧੇ ਜੇਡ ਮੁਨਾਰੇ ਦਿੱਸਨ ਖੇਤ ਵਿਚਿ ॥ ਸਭਨੀ ਦਸਤ ਉਭਾਰੇ ਤੇਗਾਂ ਧੂਹਿ ਕੈ ॥ ਮਾਰੋ ਮਾਰ ਪੁਕਾਰੇ ਆਏ ਸਾਮਣੇ ॥

ਸੰਜਾਂ ਤੇ ਠਣਕਾਰੇ ਤੇਗੀਂ ਉੱਬਰੇ ॥ ਘਾੜ ਘੜਨਿ ਠਠਿਆਰੇ ਜਾਣ ਬਣਾਇ ਕੈ ॥ ੩੫॥

ਪਉੜੀ ॥

ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥ ਘੂਮਰ ਬਰਗ ਸਤਾਣੀ ਦਲ ਵਿਚਿ ਘਤੀਓ ॥ ਸਣੇ ਤੁਰਾ ਪਲਾਣੀ ਡਿਗਣ ਸੂਰਮੇ ॥ ਉਠਿ ਉਠਿ ਮੰਗਨਿ ਪਾਣੀ ਘਾਇਲ ਘੂਮਦੇ ॥ ਏਵਡੁ ਮਾਰ ਵਿਹਾਣੀ ਉਪਰ ਰਾਕਸਾਂ ॥ ਬਿੱਜੁਲ ਜਿਉ ਝਰਲਾਣੀ ਉੱਠੀ ਦੇਵਤਾ ॥ ੩੬॥

ਪਉੜੀ ॥

ਚੋਬੀ ਧਉਸ ਉਭਾਰੀ ਦਲਾਂ ਮੁਕਾਬਲਾ ॥ ਸੱਭੋ ਸੈਨਾ ਮਾਰੀ ਪਲ ਵਿਚਿ ਦਾਨਵੀ ॥ ਦੁਰਗਾ ਦਾਨੋ ਮਾਰੇ ਰੋਹ ਬਢਾਇ ਕੈ ॥ ਸਿਰ ਵਿਚ ਤੇਗ ਵਗਾਈ ਸ੍ਰਣਵਤ ਬੀਜ ਦੇ ॥ ੩੭॥

ਪਉੜੀ ॥

ਅਗਣਿਤ ਦਾਨੋ ਭਾਰੇ ਹੋਏ ਲੋਹੂਆਂ ॥ ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੈ ॥ ਦੁਰਗਾ ਨੋ ਲਲਕਾਰੇ ਆਵਣ ਸਾਮ੍ਹਣੇ ॥ ਦੁਰਗਾ ਸਭ ਸੰਘਾਰੇ ਰਾਕਸ ਆਂਵਦੇ ॥ ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ ॥ ਉੱਠੇ ਕਾਰਣਿਆਰੇ ਰਾਕਸ ਹੜਹੜਾਇ ॥ ੩੮॥

ਪਉੜੀ ॥

ਧੱਗਾਂ ਸੰਗਲੀਆਲੀ ਸੰਘਰ ਵਾਇਆ ॥ ਬਰਛੀ ਬੰਬਲੀਆਲੀ ਸੂਰੇ ਸੰਘਰੇ ॥ ਭੇੜ ਮਚਿਆ ਬੀਰਾਲੀ ਦੁਰਗਾ ਦਾਨਵੀਂ ॥ ਮਾਰ ਮਚੀ ਮੁਹਰਾਲੀ ਅੰਦਰਿ ਖੇਤ ਦੈ ॥ ਜਣੁ ਨਟ ਲੱਥੇ ਛਾਲੀ ਢੋਲ ਬਜਾਇ ਕੈ ॥ ਲੋਹੂ ਫਾਥੀ ਜਾਲੀ ਲੋਥੀਂ ਜਮਧੜੀ ॥ ਘਣ ਵਿਚਿ ਜਿਉ ਛੰਛਾਲੀ ਤੇਗਾਂ ਹੱਸੀਆਂ ॥ ਘੁਮਰਆਰਿ ਸਿਆਲੀ ਬਣੀਆਂ ਕੇਜਮਾਂ ॥ ੩੯॥

ਪਉੜੀ ॥

ਧਗਾ ਸੂਲੀ ਬਜਾਈਆਂ ਦਲਾਂ ਮੁਕਾਬਲਾ ॥ ਧੂਹਿ ਮਿਆਨੋ ਲਈਆਂ ਜੁਆਨੀ ਸੂਰਮੀਂ ॥ ਸ੍ਰਣਵਤ ਬੀਜ ਵਧਾਈਆਂ ਅਗਣਿਤ ਸੂਰਤਾਂ ॥

ਸ੍ਰਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥ ਸ੍ਰਣਵਤ ਬੀਜ ਬਧਾਈਆਂ ਅਗਣਤ ਸੂਰਤਾਂ ॥
ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ॥ ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀਂ ॥ ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ ॥ ਸਾਰਸੁਤੀ ਜਣੁ ਨ੍ਹਾਈਆਂ ਮਿਲਿ ਕੈ ਦੇਵੀਆਂ ॥ ਸੱਭੇ ਮਾਰਿ ਗਿਰਾਈਆਂ ਅੰਦਰਿ ਖੇਤ ਦੈ ॥ ਤਿਦੂੰ ਫੇਰਿ ਸਵਾਈਆਂ ਹੋਈਆਂ ਸੂਰਤਾਂ ॥ ੪੦॥

ਪਉੜੀ ॥

ਸੂਰੀਂ ਸੰਘਰ ਰਚਿਆ ਢੋਲ ਸੰਖ ਨਗਾਰੇ ਵਾਇ ਕੈ ॥ ਚੰਡ ਚਿਤਾਰੀ ਕਾਲਿਕਾ ਮਨ ਬਾਹਲਾ ਰੋਸ ਬਢਾਇ ਕੈ ॥ ਨਿਕਲੀ ਮੱਥਾ ਫੋੜਿ ਕੈ ਜਣ ਫਤੇ ਨੀਸਾਣ ਬਜਾਇ ਕੈ ॥ ਜਾਗ ਸੁ ਜੰਮੀ ਜੁੱਧ ਨੂੰ ਜਰਵਾਣਾ ਜਣੁ ਮਰੜਾਇ ਕੈ ॥ ਦਲ ਵਿਚਿ ਘੇਰਾ ਘੱਤਿਆ ਜਣ ਸੀਂਹ ਤੁਰਿਆ ਗਣਣਾਇ ਕੈ ॥ ਆਪ ਵਿਸੂਲਾ ਹੋਇਆ ਤਿਹੁ ਲੋਕਾਂ ਤੇ ਖੁਣਸਾਇ ਕੈ ॥ ਰੋਹ ਸਿਧਾਈਆਂ ਚਕ੍ਰ ਪਾਣ ਕਰ ਨੰਦਾ ਖੜਗ ਉਠਾਇ ਕੈ ॥ ਅਗੇ ਰਾਕਸ ਬੈਠੇ ਰੋਹਲੇ ਤੀਰੀ ਤੇਗੀ ਛਹਬਰ ਲਾਇ ਕੈ ॥ ਪਕੜ ਪਛਾੜੇ ਰਾਕਸਾਂ ਦਲ ਦੈਤਾਂ ਅੰਦਰਿ ਜਾਇ ਕੈ ॥ ਬਹੁ ਕੇਸੀਂ ਪਕੜਿ ਪਛਾੜਿਅਨਿ ਤਿਨ ਅੰਦਰਿ ਧੂਮ ਰਚਾਇ ਕੈ ॥ ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਲਾਇ ਕੈ ॥ ਰਣ ਕਾਲੀ ਗੁੱਸਾ ਖਾਇ ਕੈ ॥ ੪੧॥

ਪਉੜੀ ॥

ਦੂਹਾਂ ਕੰਧਾਰਾ ਮੁਹਿ ਜੁੜੇ ਅਣੀਆਂ ਰੱਚੋਈਆਂ ॥ ਧੂਹਿ ਕ੍ਰਿਪਾਣਾ ਤਿੱਖੀਆਂ ਨਾਲ ਲੋਹੂ ਧੋਈਆਂ ॥ ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ ॥ ਲਾੜਾ ਦੇਖਨ ਲਾੜੀਆਂ ਚਉਗਿਰਦੈ ਹੋਈਆਂ ॥ ੪੨॥

ਪਉੜੀ ॥

ਚੋਬੀ ਧਉਸਾ ਪਾਈਆਂ ਦਲਾਂ ਮੁਕਾਬਲਾ ॥ ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥ ਸੂਰਿਆਂ ਦੇ ਤਨ ਲਾਈਆਂ
ਮਰਦਾਂ ਘੋੜਿਆਂ ॥ ਜੋਗਣੀਆਂ ਮਿਲਿ ਧਾਈਆਂ ਲੋਹੂ ਭੱਖਣਾ ॥ ਫਉਜਾਂ ਮਾਰ ਹਟਾਈਆਂ ਦੇਵਾਂ ਦਾਨਵਾਂ ॥ ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥ ਭੂਈਂ ਨ ਪਉਣੈ ਪਾਈਆਂ ਬੂੰਦਾ ਰਕਤ ਦੀਆਂ ॥ ਕਾਲੀ ਖੇਤ ਖਪਾਈਆਂ ਸੱਭੇ ਸੂਰਤਾਂ ॥

ਬਹੁਤੀਂ ਸਿਰੀਂ ਬਿਹਾਈਆਂ ਘੜੀਆਂ ਕਾਲ ਕੀਆਂ ॥ ਜਾਣ ਨ ਜਾਏ ਮਾਈਆਂ ਝੂਝੇ ਸੂਰਮੇ ॥ ੪੩॥

ਪਉੜੀ ॥

ਸੁੰਭ ਸੁਣੀ ਕਰਹਾਲੀ ਸ੍ਰਣਵਤ ਬੀਜ ਦੀ ॥ ਰਣ ਵਿਚਿ ਕਿਨੈ ਨ ਝਾਲੀ ਦੁਰਗਾ ਆਂਵਦੀ ॥ ਬਹੁਤੇ ਬੀਰ ਜਟਾਲੀ ਉੱਠੇ ਆਖਿ ਕੈ ॥ ਚੋਟਾਂ ਪਾਨ ਤਬਾਲੀ ਜਾਸਾਂ ਜੁੱਧ ਨੂੰ ॥ ਥਰਿ ਥਰਿ ਪ੍ਰਿਥਮੀ ਚਾਲੀ ਦਲਾਂ ਚੜੰਦਿਆਂ ॥ ਨਾਉ ਜਿਵੇ ਹੈ ਹਾਲੀ ਸਹ ਦਰੀਆਉ ਵਿਚਿ ॥ ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ ॥ ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ॥ ੪੪॥

ਪਉੜੀ ॥

ਆਹਰ ਮਿਲਿਆ ਆਹਰੀਆਂ ਸੈਣ ਸੂਰਿਆਂ ਸਾਜੀ ॥ ਚਲੇ ਸਉਹੇਂ ਦੁਰਗਸਾਹ ਜਣੁ ਕਾਬੈ ਹਾਜੀ ॥ ਤੀਰੀਂ ਤੇਗੀ ਜਮਧੜੀਂ ਰਣਿ ਵੰਡੀ ਭਾਜੀ ॥ ਇਕਿ ਘਾਇਲ ਘੂਮਨ ਸੂਰਮੇ ਜਣੁ ਮਕਤਬ ਕਾਜੀ ॥ ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ ਨਿਵਾਜੀ ॥ ਇਕਿ ਦੁਰਗਾ ਸਉਹੇ ਖੁਨਸ ਕੈ ਖੁਨਸਾਇਨ ਤਾਜੀ ॥ ਇਕਿ ਧਾਵਨ ਦੁਰਗਾ ਸਾਮਣੇ ਜਿਉ ਭੁਖਿਆਏ ਪਾਜੀ ॥ ਕਦੇ ਨ ਰੱਜੇ ਜੁੱਝ ਤੇ ਰਜਿ ਹੋਏ ਰਾਜੀ ॥ ੪੫॥

ਪਉੜੀ ॥

ਡਹੇ ਜੁ ਖੇਤ ਜਟਾਲੇ ਹਾਠਾਂ ਜੋੜਿ ਕੈ ॥ ਨੇਜੇ ਬੰਬਲੀਆਲੇ ਦਿੱਸਨ ਓਰੜੇ ॥ ਚੱਲੇ ਜਾਣ ਜਟਾਲੇ ਨਾਵਣ ਗੰਗ ਨੂੰ ॥ ੪੬॥

ਪਉੜੀ ॥

ਦੁਰਗਾ ਅਤੈ ਦਾਨਵੀਂ ਸੂਲ ਹੋਈਆਂ ਕੰਗਾਂ ॥ ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ ॥ ਧੂਹਿ ਕ੍ਰਿਪਾਣਾ ਤਿੱਖੀਆਂ ਬਢ ਲਾਹਨਿ ਅੰਗਾਂ ॥ ਪਹਿਲਾਂ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ ॥ ੪੭॥

ਪਉੜੀ ॥

ਓਰੜ ਫਉਜਾਂ ਆਈਆਂ ਬੀਰ ਚੜ੍ਹੇ ਕੰਧਾਰੀ ॥ ਸੜਕਿ ਮਿਆਨੋ ਕਢੀਆਂ ਤਿੱਖੀਆਂ ਤਰਵਾਰੀ ॥ ਕੜਕਿ ਉਠੇ ਰਣ ਮੱਚਿਆ ਵੱਡੇ ਹੰਕਾਰੀ ॥ ਸਿਰ ਧੜ

ਬਾਹਾਂ ਗੰਨਲੇ ਫੁਲ ਜੇਹੈ ਬਾੜੀ ॥ ਜਾਪੇ ਕਟੇ ਬਾਢੀਆਂ ਰੁਖ ਚੰਦਨ ਆਰੀ ॥ ੪੮॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਜਾ ਸੱਟ ਪਈ ਖਰਵਾਰ ਕਉ ॥ ਤਕਿ ਤਕਿ ਕੈਬਰ ਦੁਰਗਸ਼ਾਹ ਤਕਿ ਮਾਰੇ ਭਲੇ ਜੁਝਾਰ ਕਉ ॥ ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ ॥ ਸੋਹਨ ਸੰਜਾ ਬਾਗੜਾ ਜਣੁ ਲੱਗੇ ਫੁੱਲ ਅਨਾਰ ਕਉ ॥ ਗੁੱਸੇ ਆਈ ਕਾਲਿਕਾ ਹਥ ਸਜੇ ਲੈ ਤਲਵਾਰ ਕਉ ॥ ਏਦੂ ਪਾਰਉ ਓਤ ਪਾਰ ਹਰਨਾਕਸਿ ਕਈ ਹਜਾਰ ਕਉ ॥ ਜਿਣ ਇੱਕਾ ਰਹੀ ਕੰਧਾਰ ਕਉ ॥ ਸਦ ਰਹਮਤ ਤੇਰੇ ਵਾਰ ਕਉ ॥ ੪੯॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ ਕਉ ॥ ਤਦ ਖਿੰਗ ਨਿਸੁੰਭ ਨਚਾਇਆ ਡਾਲਿ ਉੱਪਰਿ ਬਰਗਸਤਾਣ ਕਉ ॥ ਫੜੀ ਬਿਲੰਦ ਮਗਾਇਓਸ ਫੁਰਮਾਇਸ ਕਰਿ ਮੁਲਤਾਨ ਕਉ ॥ ਗੁੱਸੇ ਆਈ ਸਾਮਣੇ ਰਣਿ ਅੰਦਰਿ ਘੱਤਣ ਘਾਣ ਕਉ ॥ ਅਗੈ ਤੇਗ ਵਗਾਈ ਦੁਰਗਸਾਹ ਬਢਿ ਸੁੰਭਨ ਬਹੀ ਪਲਾਣ ਕਉ ॥ ਰੜਕੀ ਜਾਇ ਕੈ ਧਰਤ ਕਉ ਬਢਿ ਪਾਖਰ ਬਢਿ ਕਿਕਾਣ ਕਉ ॥ ਬੀਰ ਪਲਾਣੋ ਡਿੱਗਿਆ ਕਰਿ ਸਿਜਦਾ ਸੁੰਭ ਸੁਜਾਣ ਕਉ ॥ ਸਾਬਾਸ ਸਲੋਣੇ ਖਾਨ ਕਉ ॥ ਸਦਾ ਸਾਬਾਸ ਤੇਰੇ ਤਾਣ ਕਉ ॥ ਤਾਰੀਫਾਂ ਪਾਨ ਚਬਾਨ ਕਉ ॥ ਸਦ ਰਹਮਤ ਕੈਫਾਂ ਖਾਨ ਕਉ ॥ ਸਦ ਰਹਮਤ ਤੁਰੇ ਨਚਾਣ ਕਉ ॥ ੫੦॥

ਪਉੜੀ ॥

ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ ॥ ਓਰੜ ਉੱਠੇ ਸੂਰਮੇ ਆ ਡਾਹੇ ਮੱਥੇ ॥ ਕੱਟ ਤੁਫੰਗੀ ਕੈਬਰੀ ਦਲੁ ਗਾਹਿ ਨਿਕੱਥੇ ॥ ਦੇਖਨ ਜੰਗ ਫਰੇਸਤੇ ਅਸਮਾਨੋ ਲੱਥੇ ॥ ੫੧॥

ਪਉੜੀ ॥

ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ ॥ ਓਰੜਿ ਆਏ ਸੂਰਮੇ ਸਿਰਦਾਰ ਰਣਿਆਰੇ ॥ ਲੈ ਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥ ਟੋਪ ਪਟੇਲਾ ਪਾਖਰਾਂ ਗਲਿ ਸੰਜ ਸਵਾਰੇ ॥ ਲੈ ਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ ॥ ਚੜੇ ਰਥੀਂ

ਗਜ ਘੋੜਿਈ ਮਾਰ ਭੁਇ ਤੇ ਡਾਰੇ ॥ ਜਾਣ ਹਲਵਾਈ ਸੀਖ ਨਾਲ ਵਿੰਨ੍ਹਿ ਵੜੇ ਉਤਾਰੇ ॥ ੫੨॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾਂ ਭਾਰੀ ॥ ਲਈ ਭਗਉਤੀ ਦੁਰਗਸਾਹ ਵਰ ਜਾਗਨ ਭਾਰੀ ॥ ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥ ਸੁੰਭ ਪਲਾਣੋ ਡਿੱਗਿਆ ਉਪਮਾ ਬੀਚਾਰੀ ॥ ਡੁੱਬ ਰੱਤੂ ਨਾਲਹੁ ਨਿਕਲੀ ਬਰਛੀ ਦੋ ਧਾਰੀ ॥ ਜਾਣੁ ਰਜਾਦੀ ਉਤਰੀ ਪੈਨ੍ਹਿ ਸੂਹੀ ਸਾਰੀ ॥ ੫੩॥

ਪਉੜੀ ॥

ਦੁਰਗਾ ਅਤੈ ਦਾਨਵੀ ਭੇੜ ਪਇਆ ਸਬਾਹੀਂ ॥ ਸਸਤ੍ਰ ਪਜੂਤੇ ਦੁਰਗਸਾਹ ਗਹ ਸਭਨੀਂ ਬਾਹੀਂ ॥ ਸੁੰਭ ਨਿਸੁੰਭ ਸੰਘਾਰਿਆ ਬਤ ਜੇਹੇ ਸ਼ਾਹੀਂ ॥ ਫਉਜਾਂ ਰਾਕਸਿਆਰੀਆਂ ਦੇਖ ਰੋਵਨਿ ਧਾਹੀਂ ॥ ਮੁਹਿ ਕੁੜੂਚੇ ਘਾਹ ਦੇ ਛਡਿ ਘੋੜੇ ਰਾਹੀਂ ॥ ਭਜਦੇ ਹੋਏ ਮਾਰੀਅਨ ਮੁੜਿ ਝਾਕਨ ਨਾਹੀਂ ॥ ੫੪॥

ਪਉੜੀ ॥

ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥ ਇੰਦ੍ਰ ਸੱਦ ਬੁਲਾਇਆ ਰਾਜ ਅਭਿਖੇਕ ਨੋ ॥ ਸਿਰ ਪਰਿ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ॥ ਚਉਦਹ ਲੋਕਾਂ ਛਾਇਆ ਜਸੁ ਜਗ ਮਾਤ ਦਾ ॥ ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥ ਫੇਰਿ ਨ ਜੂਨੀ ਆਇਆ ਜਿਨਿ ਇਹ ਗਾਇਆ ॥ ੫੫॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਭਗਉਤੀ ਜੀ ਸਹਾਇ ॥

ਸ੍ਰੀ ਮੁਖਵਾਕ ਪਾਤਸ਼ਾਹੀ ੧੦ ॥

ਭਗਉਤੀ ਜੀ ਕਾ ਛੰਦ ਛੱਕਾ ਪਹਿਲਾ ॥

ਨਮੋ ਉਗ੍ਰਦੰਤੀ ਅਨੰਤੀ ਸ੍ਵੈਯਾ ॥ ਨਮੋ ਜੋਗ ਜੋਗੇਸ੍ਵਰੀ ਜੋਗ ਮੈਯਾ ॥ ਨਮੋ ਕੇਹਰੀ ਬਾਹਨੀ ਸਤ੍ਰ ਹੰਤੀ ॥ ਨਮੋ ਸਾਰਦਾ ਬ੍ਰਹਮ ਵਿਦਿਆ ਪੜ੍ਹੰਤੀ ॥ ਨਮੋ ਰਿੱਧਿ ਦਾ ਸਿੱਧਿ ਦਾ ਬੁਧਿ ਦੈਨੀ ॥ ਨਮੋ ਕਾਲ ਕੇ ਕਾਲ ਕਉ ਕਾਲ ਛੈਨੀ ॥ ਨਮੋ ਕਾਲ ਅਜਾਲ ਹੈ ਹੇਰ ਤੇਰੋ ॥ ਨਮੋ ਤੀਨ ਹੂ ਲੋਕ ਕੀਨੋ ਅਹੇਰੋ ॥ ਨਮੋ ਜੋਤਿ ਜਵਾਲਾ ਤੁਮੈ ਬੇਦ ਗਾਵੈ ॥ ਸੁਰਾਸੁਰ ਰਿਖੀਸ੍ਵਰ ਨਹੀਂ ਭੇਦ ਪਾਵੈ ॥ ਤੂਹੀ ਜੋਗ ਜੋਗਤਣ ਤੁਹੀ ਖੜਗ ਧਾਰੇ ॥ ਤੁਹੀ ਜੈ ਕਰੰਤੀ ਅਸੁਰ ਗਹਿ ਪਛਾਰੇ ॥ ਤੁਹੀ ਜੋਗਣੀ ਖੱਪਰ ਭਰਣੀ ਅਦੋਖੰ ॥ ਰਕਤ ਬੀਜ ਕੇ ਪ੍ਰਾਣ ਕੌ ਪਕੜ ਸੋਖੰ ॥ ਤੁਹੀ ਜਲ ਥਲੇ ਪਰਬਤੇ ਗਿਰਿ ਨਿਵਾਸੀ ॥ ਤੁਹੀ ਸਭ ਘਟਨ ਮੋ ਨਿਰਾਲਮ ਪ੍ਰਕਾਸੀ ॥ ਤੁਹੀ ਦੁਸਟ ਦਾਹਿਨ ਤੁਹੀ ਸਰਬ ਪਾਲੀ ॥ ਤੁਹੀ ਬ੍ਰਿਛ ਪੁਹਿਪਾ ਤੁਹੀ ਆਪ ਮਾਲੀ ॥ ਤੁਹੀ ਵਿਸ੍ਵ ਭਰਣੀ ਤੁਹੀ ਜਗ ਪ੍ਰਕਾਸੀ ॥ ਤੁਹੀ ਅਲਖ ਬਰਣੀ ਤੁਹੀ ਭੁ ਅਕਾਸੀ ॥ ਨਮੋ ਜਾਲਪਾ ਦੇਵਿ ਦੁਰਗੇ ਭਵਾਨੀ ॥ ਤਿਹੂ ਲੋਕ ਨਵਖੰਡ ਮੇਂ ਤੁਮ ਪ੍ਰਧਾਨੀ ॥ ਅਟਲ ਛੱਤ੍ਰ ਧਰਣੀ ਤੁਹੀ ਆਦਿ ਦੇਵੰ ॥ ਸਕਲ ਮੁਨਿ ਜਨਾਂ ਤੋਹਿ ਨਿਸ ਦਿਨ ਸਰੇਵੰ ॥ ਤੁਹੀ ਕਾਲ ਅਕਾਲ ਕੀ ਜੋਤਿ ਛਾਜੈ ॥ ਸਦਾ ਜੈ ਸਦਾ ਜੈ ਸਦਾ ਜੈ ਬਿਰਾਜੈ ॥ ਯਹੀ ਦਾਸ ਮਾਂਗੈ ਕ੍ਰਿਪਾ ਸਿੰਧੁ ਕੀਜੈ ॥ ਸ੍ਵੰਯ ਬ੍ਰਹਮ ਕੀ ਭਗਤ ਸਰਬੱਤ੍ਰ ਦੀਜੈ ॥ ਤੁਹੀ ਜਾਗਤੀ ਜੋਤਿ ਜ੍ਵਾਲਾ ਸਰੂਪੰ ॥ ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ ॥ ਮਹਾਂ ਮੂੜ ਹਉਂ ਦਾਸਨ ਤਿਹਾਰਾ ॥ ਪਕੜ ਬਾਂਹ ਭਉਜਲ ਕਰਹੁ ਬੇਗ ਪਾਰਾ ॥ ਫਤਹਿ ਡੰਕ ਬਾਜੈ ਕ੍ਰਿਪਾ ਯੌ ਕਰੀਜੈ ॥ ਯਹੀ ਬਾਰਤਾ ਦਾਸ ਕੀ ਨਿਤ ਸੁਣੀਜੈ ॥ ਕਰਹੁ ਹੁਕਮ ਅਪਨਾ ਸਭੈ ਦੁਸਟ ਘਾਊਂ ॥ ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ ॥ ਅਗਮ ਸੂਰਬੀਰੇ ਉਠਹਿ ਸਿੰਘ ਜੋਧਾ ॥ ਪਕੜ ਤੁਰਕ ਗਨ ਕਉ ਕਰੈ ਵੈ ਨਿਰੋਧਾ ॥ ਸਕਲ ਜਗਤ ਮੋ ਖਾਲਸਾ ਪੰਥ ਗਾਜੈ ॥ ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ ॥ ਜਪਉਂ ਜਾਪ ਏਕੈ ਹਰੇ ਹਰਿ ਅਕਾਲੰ ॥ ਹ੍ਵੈ ਤਬ

ਦੁਨੀਆਂ ਸਭ ਛਿਨਕ ਮੈ ਨਿਹਾਲੰ ॥ ਸੁਣਹੁ ਤੁਮ ਭਵਾਨੀ ਹਮਨ ਕੀ ਪੁਕਾਰੇ ॥ ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ ॥

ਦੋਹਰਾ

ਦ੍ਵਾਰ ਤੁਮਾਰੇ ਠਾਢ ਹਉਂ ਇਕ ਬਰ ਦੀਜੈ ਮੋਹਿ ॥
ਪੰਥ ਚਲੈ ਤਬ ਜਗਤ ਮੈ ਦੁਸਟ ਖਪਾਵਹੁ ਤੋਹਿ ॥੧॥

ਭਗਵਤੀ ਛੰਦ ਦੂਜਾ ॥੨॥

ਨਮੋ ਕਾਲਕਾ ਕਾਲ ਰੂਪੀ ਕ੍ਰਿਪਾਨੀ ॥ ਨਮੋ ਸੁੰਭ ਨਿਸੁੰਭ ਨਾਸਨਿ ਭਵਾਨੀ ॥ ਨਮੋ ਚੰਡ ਅਰ ਮੂੰਡ ਸੰਘਾਰ ਕਾਰੀ ॥ ਨਮੋ ਰਕਤ ਬੀਜਾਨ ਕੇ ਪ੍ਰਾਨ ਹਾਰੀ ॥ ਨਮੋ ਵੇਦ ਵਿੱਦਯਾ ਨਮੋ ਜੱਗਯ ਰੂਪਾ ॥ ਨਮੋ ਅੰਜਨੀ ਪੂਰਨੀ ਭੂਪ ਭੂਪਾ ॥ ਨਮੋ ਜੈ ਅਨੰਤੀ ਭੱਦ੍ਰਕਾਲੀ ਅਬਾਹੰ ॥ ਨਮੋ ਭਗਵਤੀ ਤੇਜਵੰਤੀ ਅਢਾਹੰ ॥ ਨਮੋ ਸਕਤਿ ਰੂਪਣ ਅਗੰਮਣ ਅਡੋਲਾ ॥ ਨਮੋ ਖੜਗ ਧਾਰਨ ਅਛੇਦਣ ਅਤੋਲਾ । ਨਮੋ ਗਰਬ ਗੰਜਨ ਸਿਰੀ ਜੋਗ ਮਾਯਾ ॥ ਸਭੈ ਥਕ ਰਹੇ ਮਰਮ ਕਿਨਹੂੰ ਨ ਪਾਯਾ ॥ ਤੁਹੀ ਜਲ ਅਗਨਿ ਪਵਨ ਤੂੰ ਹੂਰ ਨੂਰਾ ॥ ਤੁਹੀ ਜੋਤਿ ਉਡਗਨ ਤੁਹੀ ਚੰਦ ਸੂਰਾ ॥ ਤੁਹੀ ਖੇਚਰਾ ਭੂਚਰਾ ਜੋਧ ਬੀਰੇ ॥ ਤੁਹੀ ਰੱਛਨੀ ਸ੍ਰਿਸਟਿ ਰੂਪਨ ਗਹੀਰੇ ॥ ਤੁਹੀ ਜਗਤ ਜਨਨੀ ਅਨੰਤੀ ਅਕਾਲੰ ॥ ਤੁਹੀ ਅੰਨ ਦੈਨੀ ਸਭਨ ਕੋ ਸਮਾਲੰ ॥ ਤੁਹੀ ਖੰਡ ਬ੍ਰਹਮੰਡ ਭੂਮੰ ਸਰੂਪੀ ॥ ਤੁਹੀ ਬਿਸਨ ਸਿਵ ਬ੍ਰਹਮ ਇੰਦ੍ਰਾ ਅਨੂਪੀ ॥ ਤੁਹੀ ਸੀਤਲਾ ਤੋਤਲਾ ਬਾਕ ਬਾਨੀ ॥ ਨਮੋ ਚੰਡਕਾ ਮੰਗਲਾ ਸ੍ਰੀ ਭਵਾਨੀ ॥ ਨਹੀਂ ਤੁਮ ਬਿਨਾ ਕੋਇ ਰੱਛਕ ਹਮਾਰਾ ॥ ਤੁਹੀ ਆਦਿ ਕੁਆਰਿ ਦੇਵੀ ਅਪਾਰਾ ॥ ਤੁਹੀ ਦੇਵਕੀ ਕ੍ਰਿਸਨ ਮਾਤਾ ਕਹਾਯੰ ॥ ਤੁਹੀ ਨੈਣਾ ਦੇਵੀ ਅਲਖ ਜਗ ਸਹਾਯੰ ॥ ਤੁਹੀ ਥੰਭ ਸਿਉਂ ਨਿਕਸ ਨਰਸਿੰਘ ਹੋਈ ॥ ਉਦਰ ਹਰਨਾਖਸ ਕਾ ਨਖਹੁ ਕਰ ਪਰੋਈ ॥ ਤੁਹੀ ਕੱਛ ਹੁਇ ਦੈਤ ਮਧੁਕੀਟ ਜਾਰੇ ॥ ਤੁਹੀ ਹੋਇ ਬੈਰਾਹ ਹਿਰਨਾਛਯ ਮਾਰੇ ॥ ਤੁਹੀ ਹੁਇ ਬਾਵਨ ਮਹਾਂ ਛਲ ਦਿਖਾਯੋ ॥ ਪਕੜ ਰਾਜੇ ਬਲ ਕੋ ਪਤਾਲੈ ਪਠਾਯੋ ॥ ਤੁਹੀ ਹੋਇ ਪਰਸਰਾਮ ਜਗ ਮਹਿ ਪ੍ਰਕਾਸੀ ॥ ਸਕਲ ਛਤ੍ਰੀਯਨ ਕਉ ਕਰੈ ਛੈ ਬਿਨਾਸੀ ॥ ਤੁਹੀ ਫਿਰ ਭਈ ਰਾਮਚੰਦ੍ਰੰ ਅਪਾਰਾ ॥ ਪਕੜ ਲੰਕ ਸਉ ਦੈਤ ਰਾਵਣ ਪਛਾਰਾ ॥ ਤੁਹੀਂ ਮੁਕਤਿ ਦਾਇਣੀ ਸਦਾ ਸੁਭ ਕਰੰਤੀ ॥ ਤੁਹੀ ਸੂਰ ਬਲਬੀਰ

ਦੁਸਟਣ ਦਹੰਤੀ ॥ ਤੁਹੀ ਰਾਧਿਕਾ ਰੁਕਮਣੀ ਤੂੰ ਕੁਸਿੱਲਆ ॥ ਤੁਹੀ ਅੰਜਨੀ ਰੇਨਕਾ ਤੂੰ ਅਹੱਲਿਆ ॥ ਤੁਹੀ ਭਰਣ ਪੋਖਣ ਸਭਨ ਪਰ ਕ੍ਰਿਪਾਲੀ ॥ ਕਰਹੁ ਮੋਹਿ ਮੁਕਤਾ ਕਟਹੁ ਭਰਮ ਜਾਲੀ ॥ ਨਮੋ ਦੁਖ ਹਰੰਤੀ ਅਨੰਦਤ ਸਰੂਪਾ ॥ ਅਪਨ ਦਾਸ ਪਰ ਮਿਹਰ ਕੀਜੈ ਅਨੂਪਾ ॥

ਦੋਹਰਾ

ਦਾਸ ਜਾਨ ਕਰ ਆਪਨਾ ਕਿਰਪਾ ਕੀਜੈ ਮੋਹਿ ॥
ਇਹੈ ਬੇਨਤੀ ਦਾਸ ਕੀ ਸੁਣਹੁ ਭਵਾਨੀ ਤੋਹਿ ॥੨॥

ਭਗਵਤੀ ਛੰਦ ਤੀਜਾ ॥੩॥

ਤੂਹੀ ਕਲਪ ਬ੍ਰਿਛਣ ਤੁਹੀ ਕਾਮਧੇਨਾ ॥ ਤੁਹੀ ਅਸਟ ਸਿੱਧਣ ਤੁਹੀ ਨੂਰ ਨੈਨਾ ॥ ਤੁਹੀ ਸੁਰਗ ਪਾਤਾਲ ਬੈਕੁੰਠ ਧਰਣੀ ॥ ਤੁਹੀ ਪਾਪ ਖੰਡਣ ਉਦਰ ਜਗਤ ਭਰਣੀ ॥ ਤੁਹੀ ਬ੍ਰਾਹਮਣੀ ਬੇਦ ਪਾਠਣ ਸਵਿਤ੍ਰੀ ॥ ਤੁਹੀ ਧਰਮਣੀ ਕਰਣ ਕਾਰਣ ਪਵਿਤ੍ਰੀ ॥ ਤੁਹੀ ਗੋਰਜਾ ਪਾਰਬਤੀ ਜੋਗ ਧਰਣੰ ॥ ਤੁਹੀ ਲੱਛਮੀ ਅਲਖ ਰੂਪੀ ਅਵਰਣੰ ॥ ਤੁਹੀ ਸਭ ਜਗਤ ਕਉ ਉਪਾਵੈ ਛਪਾਵੈ ॥ ਤੁਹੀ ਬਹੁੜ ਆਪੇ ਛਿਨਿਕ ਮਉ ਖਪਾਵੈ ॥ ਤੁਹੀ ਭਗਤ ਕਰਤਾਰ ਕੀ ਸਕਤਿ ਰਾਣੀ ॥ ਤੁਹੀ ਹਰਿ ਸਿਮਰਿ ਕਰ ਭਈ ਜੋਗ ਧਯਾਣੀ ॥ ਅਗਮ ਖੇਲ ਤੁਮਰਾ ਕਹਾ ਕੋ ਬਖਾਨੈ ॥ ਤੁਹੀ ਭੇਦ ਅਪਨਾ ਅਪਨੁ ਆਪ ਜਾਨੈ ॥ ਸਗਲ ਢੂੰਡ ਥਾਕੇ ਲਖਯੋ ਕਿਛ ਨ ਭੇਦਾ ॥ ਤੁਹੀ ਈਸਰੀ ਦੁਖ ਬਿਨਾਸਨ ਅਛੇਦਾ ॥ ਕਰਹੁ ਮੇਹਰ ਅਪੁਨੀ ਚਰਨ ਧੂਰਿ ਪਾਵਉਂ ॥ ਤੁਮਨ ਦੁਵਾਰ ਪਰ ਸੀਸ ਅਪਨਾ ਘਸਾਵਉਂ ॥ ਯਹੀ ਦਾਨ ਮਾਂਗਉ ਕਰਹੁ ਜੈ ਹਮਾਰੀ ॥ ਸਭੈ ਦੁਸਟ ਦੈਤਾ ਖਪੈ ਛਿਨ ਮਝਾਰੀ ॥ ਤੁਹੀ ਡਾਕਣੀ ਸਾਕਣੀ ਸੂਰ ਬੀਰੇ ॥ ਤੁਹੀ ਰੂਪ ਨਾਰਾਇਣੀ ਹਰਿ ਸਰੀਰੇ ॥ ਤੁਹੀ ਅਲਖ ਦੁਰਗਾ ਜਗਤ ਕਰਨਹਾਰੀ ॥ ਸਕਲ ਛੋਡ ਕਰ ਓਟ ਪਕੜੀ ਤਿਹਾਰੀ ॥ ਤੁਹੀ ਮੱਛ ਹੋਇ ਸਿੰਧੁ ਭੀਤਰ ਖਿਲੰਤੀ ॥ ਤੁਹੀ ਦੈਤ ਸੰਖਾਸੁਰੈ ਕਉ ਦਲੰਤੀ ॥ ਤੁਹੀ ਕ੍ਰਿਸਨ ਹੋਇ ਕੰਸ ਕੇਸੀ ਖਪਾਯੋ ॥ ਤੁਮਨ ਮੱਲ ਚੰਡੂਰ ਗਹਿ ਕਰ ਉਡਾਯੋ ॥ ਜਗਨ ਨਾਥ ਹੁਇ ਦੈਤ ਗਯਾਸੁਰ ਬਿਡਾਰੇ ॥ ਤੁਹੀ ਨਿਹ ਕਲੰਕੀ ਭਈ ਖੜਗ ਧਾਰੇ ॥ ਤੁਹੀ ਦੈਤ ਕਿਲਾਕਾਸੁਰੇ ਕਉ ਸੰਘਰਣੀ ॥ ਤੁਹੀ ਸਭ ਜੁਗਣ ਬੀਚ ਅਵਤਾਰ ਧਰਣੀ ॥ ਜੁਗੋ

ਜੁਗ ਸਕਲ ਖੇਲ ਤੁਮ ਹੀ ਰਚਾਯੋ ॥ ਤੁਮਨ ਖੇਲ ਕਾ ਭੇਦ ਕਿਨਹੂੰ ਨ ਪਾਯੋ ॥ ਤੁਹੀ ਅਸਟ ਦੁਰਗੇ ਭਵਾਨੀ ਅਕਾਲੰ ॥ ਤੁਹੀ ਸਕਲ ਬ੍ਰਹਮੰਡ ਊਪਰ ਦਯਾਲੰ ॥ ਤੁਮਨ ਕੁਦਰਤੀ ਖੇਲ ਕੀਨੋ ਅਪਾਰਾ ॥ ਤੁਮਨ ਤੇਜ ਸਉ ਕੋਟਿ ਰਵਿ ਸਸਿ ਉਜਾਰਾ ॥ ਤੁਹੀ ਨਿਜ ਵਜੀਰਨ ਪ੍ਰਭੂ ਦਰ ਸੁਹੰਤੀ ॥ ਤੁਹੀ ਨਿਸ ਦਿਨਾ ਜਾਪ ਹਰਿ ਹਰਿ ਜਪੰਤੀ ॥ ਨਿਰੰਜਨ ਪੁਰਖ ਸ਼ਾਹ ਸ਼ਾਹਨ ਅਪਾਰੇ ॥ ਤੁਹੀ ਸਕਤਿ ਹ੍ਵੈ ਨਿਕਟਵਰਤੀ ਮੁਰਾਰੇ ॥ ਸੁਣਹੁ ਦਾਸ ਕੀ ਬੇਨਤੀ ਹਰਿ ਭਵਾਨੀ ॥ ਦਇਆ ਧਾਰ ਮੁਹਿ ਲਾਜ ਰਾਖਹੁ ਨਿਦਾਨੀ ॥

ਦੋਹਰਾ

ਦਾਨੋ ਮਾਰੇ ਰੋਹਿਲੇ ਦੇਵ ਬਚਾਏ ਤੋਹਿ ॥
ਸਿੰਘ ਤੁਮਾਰੋ ਰਣ ਗਜੈ ਹਾਂਕ ਨ ਝਾਲਸ ਕੋਇ॥੩ ॥

ਭਗਵਤੀ ਛੰਦ ਚੌਥਾ ॥੪॥

ਤੁਹੀ ਜੋਤ ਜ੍ਵਾਲਾ ਮੁਖੀ ਹੋਇ ਦਿਖਾਨੀ ॥ ਪਰਬਤ ਫੋੜ ਲਾਟਾਂ ਅਗਨ ਜਗ ਮਗਾਨੀ ॥ ਤੁਹੀ ਹਰਣ ਭਰਣੀ ਤੁਹੀ ਆਪ ਮਾਏ ॥ ਤੁਹੀ ਸਰਬ ਠੌਰਨ ਰਹੀ ਆਪ ਛਾਏ ॥ ਤੁਹੀ ਉਤਭੁਜਾ ਸੇਤਜਾ ਸੁਖ ਨਿਧਾਨੀ ॥ ਤੁਹੀ ਅੰਡਜਾ ਜੇਰਜਾ ਚਤੁਰ ਬਾਨੀ ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥ ਤੁਹੀ ਸੰਖ ਪਦਮਣ ਗਦਾ ਚਕ੍ਰ ਧਾਰੀ ॥ ਤੁਹੀ ਤੋਪ ਬੰਦੂਕ ਗੋਲਾ ਚਲੰਤੀ ॥ ਤੁਹੀ ਕੋਟ ਗੜ੍ਹ ਕਉ ਧਮਕ ਸਿਉ ਉਡੰਤੀ ॥ ਤੁਹੀ ਬਡ ਅਜੀਤਣ ਸਕਲ ਦੋਖ ਹਰਣੀ ॥ ਤੁਹੀ ਹਰਿ ਅਡੋਲਣ ਅਗਮ ਖੇਲ ਕਰਣੀ ॥ ਤੁਹੀ ਅਤਿ ਬਲਿਸਟਣ ਚਤੁਰ ਭੁਜ ਭਵਾਨੀ ॥ ਤੁਮਨ ਸਰਬ ਦੁਸਟਾ ਕੀਏ ਮਾਰ ਫਾਨੀ ॥ ਤੁਹੀ ਗੁਪਤਿ ਪਰਗਟ ਸਭਨ ਮੋ ਖਿਲੰਤੀ ॥ ਤੁਹੀ ਸੁੰਭ ਮਹਿਖਾਸੁਰੈ ਕਉ ਦਲੰਤੀ ॥ ਤੁਹੀ ਜਗਤ ਮੰਡਣ ਦਇਆਵੰਤ ਭਾਰੀ ॥ ਸਕਲ ਸਿੱਧ ਮੁਨਿ ਜਨ ਲਏ ਤੈ ਉਬਾਰੀ ॥ ਲਖੈ ਨਾਹਿ ਕੋਊ ਅਜਬ ਖੇਲ ਤੇਰਾ ॥ ਤੁਹੀ ਧਰਣ ਧਰ ਕੈ ਕਰਹਿ ਫਿਰ ਨਿਬੇਰਾ ॥ ਤੁਹੀ ਬਿਜਲ ਹੋਇ ਗਗਨ ਚੜ੍ਹ ਝਿਲਮਿਲਾਨੀ ॥ ਤੁਮਨ ਚਰਨ ਪਰ ਸੁਰਤ ਹਮਰੀ ਲਗਾਨੀ ॥ ਤੁਹੀ ਅਲਖ ਕਰਤਾਰਣੀ ਸ਼ਿਵ ਸਰੂਪਾ ॥ ਤੁਹੀ ਘਟ ਘਟੇ ਦੇਵ ਦੁਰਗੇ ਅਨੂਪਾ ॥ ਤੁਹੀ ਹੈ ਸਭਨ ਬੀਚ ਸਭ ਸੌ ਨਿਰਾਲੀ ॥ ਤੁਹੀ ਸਭ ਜਗਤ ਕੀ ਕਰਹਿ ਪ੍ਰਤਿਪਾਲੀ ॥

ਤੁਹੀ ਖਾਸ ਭਗਤਣ ਹਰੇ ਹਰਿ ਜਪੰਤੀ ॥ ਤੁਹੀ ਹਰ ਚਰਣ ਪਰ ਅਪੁਨ ਸਿਰ ਧਰੰਤੀ ॥ ਤੁਹੀ ਹਰਿ ਕ੍ਰਿਪਾ ਸਿਉ ਅਗਮ ਰੂਪ ਹੋਈ ॥ ਸਭੈ ਪਚ ਮੂਏ ਪਾਰ ਪਾਵਤ ਨ ਕੋਈ ॥ ਤੁਹੀ ਸੂਰ ਬਲਵੰਤਣੀ ਗੁਣ ਗਹੀਰੇ ॥ ਤੁਮਨ ਦ੍ਵਾਰ ਘੁਰ ਹੈਂ ਅਨਾਹਦ ਨਫੀਰੇ ॥ ਨਿਰੰਜਨ ਸਰੂਪਾ ਤੁਹੀ ਆਦਿ ਰਾਣੀ ॥ ਤੁਹੀ ਜੋਗ ਬਿੱਦਯਾ ਤੁਹੀ ਬ੍ਰਹਮ ਬਾਣੀ ॥ ਨਿਰੰਜਨ ਪ੍ਰਭੂ ਨਾਥ ਕਾਦਰ ਮੁਰਾਰੇ ॥ ਤਹਾਂ ਤੂ ਖੜੀ ਕੁਦਰਤੀ ਰੂਪ ਧਾਰੇ ॥ ਤੁਹੀ ਅੰਭਕੇ ਸ਼ਕਤਿ ਦੁਰਗੇ ਭਵਾਨੀ ॥ ਤੁਮਨ ਕੁਦਰਤੀ ਜੋਤ ਘਟਿ ਘਟਿ ਸਮਾਨੀ ॥ ਧਰਨ ਪਵਨ ਆਕਾਸ਼ ਕੁਦਰਤਿ ਸਰੂਪਾ ॥ ਤੁਹੀ ਕੁਦਰਤੀ ਅਲਖ ਦੇਵੀ ਅਨੂਪਾ ॥ ਨਹੀ ਭਾਖ ਸਾਕਉ ਮਹਿਮਾ ਤੁਹਾਰੀ ॥ ਲਖਯੋ ਨਾਹਿ ਕਿਨਹੂੰ ਤੁਮਨ ਅੰਤ ਪਾਰੀ ॥ ਯਹੀ ਦਾਸ ਤੁਮਰਾ ਚਰਨ ਧੂਰਿ ਪਾਵੈ ॥ ਤੁਮਨ ਦ੍ਵਾਰ ਠਾਢਾ ਸਦਾ ਧੁਨਿ ਲਗਾਵੈ ॥

ਦੋਹਰਾ॥

ਮੁਖ ਪਸਾਰੇ ਕਾਲਕਾ ਦੈਤ ਚਬਾਵੈ ਦਾਂਤ ॥
ਪੰਥ ਚਲਾਵੈ ਜਗਤ ਮੈ ਜੁੱਧ ਕਰਹਿ ਤਬ ਸਾਂਤਿ ॥

ਭਗਵਤੀ ਛੰਦ ਪੰਜਵਾਂ ॥੫॥

ਨਮੋ ਦੇਵਿਸਾ ਕੁੰਭਰੀ ਹਿੰਗੁਲਾਜਾ ॥ ਤੁਹੀ ਸਭ ਜਗਤ ਕੇ ਕਰਹਿ ਸਿੱਧ ਕਾਜਾ ॥ ਤੁਹੀ ਅਲਖ ਜ੍ਵਾਲਾ ਕਮੱਛਿਆ ਪਰਧਾਨੀ ॥ ਤੁਮਨ ਜਸ ਸਕਲ ਜਗਤ ਕਰ ਹੈ ਬਖਾਨੀ ॥ ਤੁਹੀ ਹਰਿ ਨਿਰੰਕਾਰ ਠਾਕੁਰ ਜਪੰਤੀ ॥ ਤੁਹੀ ਰਾਛਸਨ ਕਉ ਪਕੜ ਕਰ ਦਹੰਤੀ ॥ ਹਮਨ ਬੈਰੀਅਨ ਕਉ ਪਕੜ ਘਾਤ ਕੀਜੈ ॥ ਤਬੈ ਦਾਸ ਗੋਬਿੰਦ ਕਾ ਮਨ ਪਤੀਜੈ ॥ ਤੁਹੀਂ ਆਸ ਪੂਰਨ ਜਗਤ ਗੁਰ ਭਵਾਨੀ ॥ ਛਤ੍ਰ ਛੀਨ ਮੁਗਲਨ ਕਰਹੁ ਬੇਗ ਫਾਨੀ ॥ ਸਕਲ ਹਿੰਦ ਸਿਉਂ ਤੁਰਕ ਦੁਸਟਾ ਬਿਦਾਰਹੁ ॥ ਧਰਮ ਕੀ ਧੁਜਾ ਕਉ ਜਗਤ ਮੈ ਝੁਲਾਰਹੁ ॥ ਦੁਹੂੰ ਪੰਥ ਮੈਂ ਕਪਟ ਵਿੱਦਯਾ ਚਲਾਨੀ ॥ ਬਹੁੜ ਤੀਸਰਾ ਪੰਥ ਕੀਜੈ ਪਰਧਾਨੀ ॥ ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ ॥ ਅਟਲ ਪੁਰਖ ਅਕਾਲ ਕਾ ਨਾਮ ਲੀਜੈ ॥ ਮੜੀ ਗੋਰ ਦੇਵਲ ਮਸੀਤਾਂ ਗਿਰਾਯੰ ॥ ਤੁਹੀ ਏਕ ਅਕਾਲ ਹਰਿ ਹਰਿ ਜਪਾਯੰ ॥ ਮਿਟਹਿ ਬੇਦ ਸਾਸਤ੍ਰ ਅਠਾਰਹਿ ਪੁਰਾਨਾ । ਮਿਟੈ ਬਾਂਗ ਸਲਵਾਤ ਸੁੰਨਤ ਕੁਰਾਨਾ ॥ ਸਕਲ ਸ੍ਰਿਸਟ ਇਕ ਬਰਨ ਹੋਇ ਕਰ

ਭੁਲਾਨੀ ॥ ਧਰਮ ਨੇਮ ਕੀ ਜੁਗਤ ਕਿਨਹੂੰ ਨ ਜਾਨੀ ॥ ਕਠਿਨ ਦੁੰਦ ਵਰਤੈ ਜਗਤ ਮਹਿ ਗੁਬਾਰਾ ॥ ਦਯਾ ਧਾਰ ਕਰ ਮੋਹਿ ਲੀਜੈ ਉਬਾਰਾ ॥ ਤੂਹੀ ਕੁਦਰਤੇ ਸਕਤਿ ਦੁਰਗੇ ਭਵਾਨੀ ॥ ਤੁਹੀ ਜਗਤ ਮਾਤਾ ਸਕਲ ਬਿਧ ਨਿਧਾਨੀ ॥ ਤੂਹੀ ਬਿਆਸ ਗੋਰਖ ਅਗਸਤੰ ਕਬੀਰੇ ॥ ਤੂਹੀ ਰਿਖ ਮੁਨੀਸਰ ਤੁਹੀਂ ਗੌਂਸ ਪੀਰੇ ॥ ਨਿਰੰਜਨ ਪੁਰਖ ਕਉ ਸਦਾ ਤੂੰ ਧਿਆਵੈ ॥ ਪ੍ਰਭੂ ਦ੍ਵਾਰ ਠਾਢੀ ਵਜੀਰਨ ਕਹਾਵੈ ॥ ਨਹੀਂ ਤੁਮ ਬਿਨਾ ਕੋਈ ਦੂਸਰ ਹਜੂਰੇ ॥ ਤੁਹੀ ਅਲਖਣੀ ਹੋਇ ਰਹੀ ਜਗਤ ਪੂਰੇ ॥ ਅਪੁਨ ਜਾਨ ਕਰ ਮੋਹਿ ਲੀਜੈ ਬਚਾਈ ॥ ਅਸੁਰ ਪਾਪੀਅਨ ਮਾਰ ਦੇਵਹੁ ਉਡਾਈ ॥ ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ ॥ ਤੁਹੀ ਦਰਦ ਮੇਟਣ ਸ੍ਰੀ ਹਰਿ ਮੁਕੰਦਾ ॥ ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ ॥ ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ ॥ ਛੱਤ੍ਰ ਤਖਤ ਮੁਗਲਨ ਕਰਹੂੰ ਮਾਰ ਦੂਰੇ ॥ ਘੁਰਹਿ ਤਬ ਜਗਤ ਮਹਿ ਫਤਹ ਧਰਮ ਤੂਰੇ ॥ ਤੁਮਨ ਦਰ ਖੜਾ ਦਾਸ ਕਰ ਹੈ ਪੁਕਾਰਾ ॥ ਤੁਰਕਨ ਮੇਟ ਕੀਜੈ ਜਗਤ ਮਹਿ ਉਜਾਰਾ ॥ ਤਬਹਿ ਗੀਤ ਮੰਗਲ ਫਤਹਿ ਕੇ ਸੁਨਾਊਂ ॥ ਤੁਮਨ ਕਉ ਸਿਮਰ ਦੂਖ ਸਗਲੇ ਮਿਟਾਊਂ ॥

ਦੋਹਰਾ॥

ਕਿਰਪਾ ਕੀਜੈ ਦਾਸ ਪਰ ਕੁੰਟ ਨਿਵਾਊਂ ਚਾਰ ॥
ਨਾਮ ਤਿਹਾਰੋ ਜੋ ਜਪੈ ਭਏ ਸਿੰਧ ਭਵ ਪਾਰ ॥

ਭਗਵਤੀ ਛੰਦ ਛੇਵਾਂ ॥੬॥

ਨਮੋ ਕਸਟ ਹਰਣੀ ਦੁਰਗਾ ਸਕਤਿ ਮਾਏ ॥ ਸਭੈ ਦੁਸਟ ਦਾਨੋ ਪਕੜ ਤੈ ਖਪਾਏ ॥ ਤੁਮਨ ਭਵਨ ਤ੍ਰੈ ਲੋਕ ਪੁਰ ਮਹਿ ਬਿਰਾਜੈ ॥ ਤਹਾਂ ਨੂਰ ਤੁਮਰਾ ਅਗਮ ਰੂਪ ਛਾਜੈ ॥ ਤੁਹੀ ਧੌਲ ਗਿਰ ਕੋਟ ਕਾਂਗੜ ਬਸੰਤੀ ॥ ਤੁਹੀ ਅਛਲ ਅਨਾਦ ਦੇਵਨ ਅਨੰਤੀ ॥ ਰਟੋਂ ਨਿਸ ਦਿਨਾ ਜਾਪ ਤੁਮਰਾ ਭਵਾਨੀ ॥ ਤੁਮਨ ਚਰਨ ਮੋਂ ਪ੍ਰੀਤਿ ਹਮਰੀ ਲਗਾਨੀ ॥ ਕਰਹੁ ਹਰਿ ਭਵਾਨੀ ਜਗਤ ਕੀ ਸੰਭਾਰੇ ॥ ਹਮਨ ਦੁਸਟ ਦੋਖੀ ਸਭਨ ਹੋਹਿੰ ਛਾਰੇ ॥ ਸਦਾ ਸਰਬ ਦਾ ਚਰਣ ਤੁਮਰੇ ਧਿਆਊਂ ॥ ਤੁਮਨ ਮਿਹਰ ਸਿਉਂ ਦੁਸਟ ਸਗਲੇ ਖਪਾਊਂ ॥ ਯਹੀ ਆਸ ਪੂਰਨ ਕਰਹੁ ਤੁਮ ਹਮਾਰੀ ॥ ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ ॥ ਫਤਹ ਸਤਿਗੁਰੂ ਕੀ ਜਗਤ ਸਿਉਂ ਬੁਲਾਊਂ

॥ ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ ॥ ਕਰਹੁ ਖਾਲਸਾ ਪੰਥ ਤੀਸਰ ਪ੍ਰਵੇਸਾ ॥ ਜਗਹਿ ਸਿੰਘ ਜੋਧੇ ਧਰਹਿ ਨੀਲ ਭੇਸਾ ॥ ਸਕਲ ਰਾਛਸਨ ਕਉ ਪਕੜ ਵੈ ਖਪਾਵੈ ॥ ਸਭੈ ਜਗਤ ਸਿਉ ਧੁਨਿ ਫ਼ਤਹ ਕੀ ਬੁਲਾਵੈ ॥ ਤੁਹੀ ਸਾਰਦਾ ਬੇਦ ਗਾਯਣ ਸੁਰਸਤੀ ॥ ਤੁਹੀ ਦੇਵ ਦੁਰਗੇ ਨਿਰੰਜਨ ਪਰਸਤੀ ॥ ਯਹੀ ਬੇਨਤੀ ਖਾਸ ਹਮਰੀ ਸੁਣੀਜੈ ॥ ਅਸੁਰ ਮਾਰ ਕਰ ਰੱਛ ਗਊਅਨ ਕਰੀਜੈ ॥ ਤੁਹੀ ਸਿੱਧ ਨਵ ਨਿਧ ਕਉ ਭਰਣਹਾਰੀ ॥ ਤੁਹੀ ਅੰਨਦਾਯਣ ਸਕਲ ਜਗ ਭਿਖਾਰੀ ॥ ਤੁਹੀ ਰਿਖਿ ਬਸਿਸਟੇ ਤੁਹੀ ਹੈ ਦ੍ਰਬਾਸਾ ॥ ਤੁਹੀ ਜਮਦਗਨਿ ਸੰਤ ਗੋਤਮ ਪ੍ਰਕਾਸਾ ॥ ਤੁਹੀ ਕਾਲਕੇ ਅਸੁਰ ਸੰਘਾਰ ਕਰਣੀ ॥ ਤੁਹੀ ਸੇਵਕਨ ਪਰ ਸਦਾ ਮਿਹਰ ਧਰਣੀ ॥ ਕਹਾਂ ਲੌ ਬਖਾਨੌ ਤੁਮਨ ਗਤਿ ਅਪਾਰੇ ॥ ਤੁਹੀ ਜਾਲਪਾ ਅਲਖ ਰੂਪਣ ਮੁਰਾਰੇ ॥ ਤੁਹੀ ਹਰਿ ਹਰੇ ਹਰਿ ਹਰੇ ਹਰਿ ਭਵਾਨੀ ॥ ਨਿਰੰਜਨ ਪੁਰਖ ਪਰ ਭਈ ਤੂੰ ਕੁਰਬਾਨੀ ॥ ਯਹੀ ਦੇਹਿ ਬਰ ਮੋਹਿ ਸਤਿਗੁਰ ਧਿਆਊਂ ॥ ਅਸੁਰ ਜੀਤ ਕਰ ਧਰਮ ਨਉਬਤ ਬਜਾਊਂ ॥ ਮਿਟਹਿ ਸਭ ਜਗ ਸਿਉਂ ਤੁਰਕਨ ਦੁੰਦ ਸੋਰਾ ॥ ਬਚਹਿ ਸੰਤ ਸੇਵਕ ਖਪਹਿ ਦੁਸਟ ਚੋਰਾ ॥ ਸਭੈ ਸ੍ਰਿਸਟ ਪਰਜਾ ਸੁਖੀ ਹੁਇ ਬਿਰਾਜੈ ॥ ਮਿਟੈ ਦੂਖ ਸੰਤਾਪ ਆਨੰਦ ਗਾਜੈ ॥ ਨ ਛਾਡਉਂ ਕਹੂੰ ਦੁਸਟ ਅਸੁਰਨ ਨਿਸਾਨੀ ॥ ਚਲੈ ਸਭ ਜਗਤ ਮਹਿ ਧਰਮ ਕੀ ਕਹਾਨੀ ॥ ਛਤ੍ਰ ਧਾਰੀਅਨ ਕਉ ਕਰਹੁ ਬੇਗ ਨਾਸਾ ॥ ਅਪਨ ਦਾਸ ਕਾ ਦੇਖੀਅਹੁ ਤਬ ਤਮਾਸਾ ॥

ਦੋਹਰਾ ॥

ਤਬ ਖੜਗ ਤਮਾਸਾ ਦੇਖੀਐ ਹਰ ਦੁਰਗੇ ਅਬਿਨਾਸ ॥
ਪਕੜ ਤੇਗ ਦੁਸਮਨ ਹਤੂੰ ਕਰਹੂੰ ਧਰਮ ਪ੍ਰਕਾਸ ॥੧॥
ਹਰ ਭਗਤ ਭਗੌਤੀ ਤਿਸੈ ਕੀ ਜੋ ਰਣਧੀਰ ਧਰੇਇ॥
ਤਿਹ ਅੰਗ ਸੰਗ ਤੁਮ ਲਾਗ ਰਹੁ ਜੋ ਪਾਛੇ ਪਗ ਨ ਧਰੇਇ ॥੨॥

ਚੋਪਈ ॥

ਖਟ ਛੰਦ ਭਗਵਤੀ ਮਹਾਂ ਪੁਨੀਤੇ ॥ ਤਿਸ ਪਠਵਤ ਉਪਜਤ ਪਰਤੀਤੇ ॥ ਇਉਂ ਨਿਸਬਾਸਰ ਦੁਰਗੇ ਗੁਨ ਗਾਯੰ ॥ ਤਹਿ ਸਹਜੇ ਅਟੱਲ ਅਮਰ ਪਦ ਪਾਯੰ ॥ ਯਹਿ ਖਸਟਕ ਛੰਦ ਸੰਪੂਰਨ ਭਯੋ ॥ ਤਿਸ ਉਚਰਤ ਸਗਲਾ ਭ੍ਰਮ ਗਯੋ ॥ ਹਰਿ ਅਲਖ

ਈਸਰੀ ਭਈ ਕ੍ਰਿਪਾਲੰ ॥ ਤਿਨ ਦਾਸ ਆਪਨਾ ਕੀਓ ਨਿਹਾਲੰ ॥ ਦੁਖ ਰੋਗ ਸੋਗ ਭੈ ਮਿਟੇ ਕਲੇਸਾ ॥ ਬਹੁ ਸੁਖ ਉਪਜੈ ਅਨਦ ਪ੍ਰਵੇਸਾ ॥ ਇਤ ਬਿਧਿ ਦੁਰਗੇ ਕਿਰਪਾ ਧਾਰੀ ॥ ਤਿਹ ਆਪਨ ਦਾਸ ਕਉ ਲੀਆ ਉਬਾਰੀ ॥

ਇਤਿ ਸ੍ਰੀ ਗੋਬਿੰਦ ਸਿੰਘ ਵਿਰਚਿਤੇ ਸ੍ਰੀ ਭਗਵਤੀ ਛੰਦ ਖਸ਼ਟਕੰ
ਸਮਾਪਤੰ ਮਸਤੁ ਸੁਭ ਮਸਤੁ ॥੬॥

Chandi Di Var
Ik On Kar
Sri Vaheguru Ji ki Fateh
Sri Bhaghouti Ji Sahai
Var Sri Bhagoti ji ki Patshahi 10
|| pa-orhee ||
Pritham bhagoti simar ke, gur Nanak Layee dhia-ye.
fir Angad te gur Amardas, Ramdase hoye saha-ye.
Arjan Hargobind nu simro Sri Harrai.
Sri Harkrishan dhee-aa-ye, jis dithe sub dukh jaye.
Teg Bahadhar simere-ye ghar nau nidh aavey dhaye.
sub tha-een hoye Sahai [1]
|| pa-orhee ||
Khanda pre-themey saaj ke jin sab saisaar upa-eya
Brahama Be-san Mahes saaj
kudrati da khel racha-eye bana-eya
Sindh parbat medani bin thama gagan raha-eya
sirjey dano devatey tin ander baad racha-eya
tay-hee Durga saaj ke daita da naas kara-eya
taitho hee bal Raam lay naal bana dehsir gha-eya
taitho hee bal Krisan lay kans kesi pakarhh gira-eya
bade bade mun devtey kayee jug tini tan taa-eya
kiney tera unt na paa-eya [2]
|| pa-orhee ||
sadhu satyug beetiya adh seeli ta-reta aa-eya
nachi kal saro-sari kal Naard dhauru vaa-eya
abimaan utaran devtai$^{n}$ Mahikha-sur sund upaa-eya
jeet laye tin devtey tey loki raaj kama-eya
vadha beer akhaiye ke sir upar chhater fira-eya
dita Inder nikaal ke tin gir kailaas takaa-eya
dar ke hathon danvi dil ander traas vadaa-eya
pass Durga de Inder aa-eya [3]
|| pa-orhee ||

ik de-harhhe naavan aayee Durg-shah
Inder birtha suna-yee aapney haal dee
chheen layee thaku-ra-yee sa-tey danvee
loki tee-hee fee-ra-yee dohi aapni
bai-dhey vaye vadha-yee te amra-vati
deetey dev bhaja-yee sabna rakasaa$^n$
ke-ney na jita jayee Mahekhe dait nu
teri saam takayee devi Durg-shah [4]
|| pa-orhee ||
Durga bain suna$^n$dee hasi harhh-harhh-aye
uhi seeho mangaya rakas bha-khana
chinta karoh na kayee devaan nu aakhiya
roh hoyee mah maayee rakas maarney [5]
|| Dohara ||
raakas aaye ro-haley khet bhirhhan ke chaye
laskan tegaa$^n$ barchhia$^n$ suraj nadar na paye [6]
|| pa-orhee ||
dohaa$^n$ kandaraa$^n$ muh jhurhhe dhol sankh nagarey vajhe
rakas aaye ro-haley tarvaari bakhtar sajhe
jutey sau-hein judh nu ik jaat na janan bhajhe
khet ander jodhe gajhe [7]
|| pa-orhee ||
jang musa-fa baje-eya run ghhure nagarey cha-wale
jhulan nejey bairaka$^n$ nisaan lasan lasa-vale
dhol nagarey paun de ughan jaan jata-vale
Durga dano dhahe run naad vajan khet bhee-ha-vale
beer pa-rotey barchhee-a$^n$ jan daal chamutey aavale
ik wadey tegee$^n$ tarhh-fan madh peetey lotan baavale
ik chun chun jharhh-eyo kadhian
reit wichon so-enaa dhavale
ghadha tirsulaa$^n$ barchhee-ia$^n$ teer vagan khare uta-vale

jan dhase bhujhan-gam saavale
mar jaavan beer rooha-vale [8]
|| pa-orhee ||
dhekhan Chandh Parchandh nu run ghure nagarey
dhaaye rakas rohale cho-girdo$^n$ bhare
haathee$^n$ tegan pakarhh ke run bhi-rhhey karare
kadey na nadhe judh te jodhe ju-jhare
dil vich roh badhai-ke maar maar pukare
marey Chandh Parchandh nay beer khet utare
marey jaapan bijulee sir bhar munare [9]
|| pa-orhee ||
chot payee dama-mey da-laan mukabala
devi dasat nacha-yee seehan saar dee
peit malande layee Mahe-khe dait nu
gurde aandaa$^n$ khaee naley rukrhhey
jey-hee dil vich aayee kahee sunaye-ke
choti jan dikhayee tarey dhoom ket [10]
|| pa-orhee ||
chota$^n$ pavan nagarey aani-yaa$^n$ jhuti-yaa$^n$
dooh laye-ia$^n$ tarvari devaa$^n$ danvee
vaahan varo vari soorey sangrhe
vagey ra-t jhalari jion geru babu-tara
dekhan baidh atari nari rakhsaa$^n$
payee dhoom savari Durga daanvee [11]
|| pa-orhee ||
lakh nagare wajan aa-moh sa-maney
rakas rano na bhajan rohey ro-haley
see-haa$^n$ wangoo gajan sabey soormey
tan tan kaibar chhadhan Durga samaney [12]
|| pa-orhee ||
ghure nagarey do-hare ran sangli-aale
dhoorh la-pe-tey dhoohare sirdar jatale
ukhalian nasan jina muh jaapan aale

dhaye devi sa-maney beer muchhali-aale
surpat jey-hey larhh hatey beer tale na taale
gajey Durga gher ke jan gha-niar kale [13]
|| pa-orhee ||
chot payee kharchami dala$^n$ mukabla
gher layee var-aami Durga aaye-ke
rakas vade alaami bhaj na jaandey
aant hoye surgami marey devtaa$^n$ [14]
|| pa-orhee ||
an-ginat ghure nagare dalaa$^n$ bhe-run-dia$^n$
Paye Mahkhil bhare devaa$^n$ daanvaa$^n$
vaahan fat karare rakas rohale
jaapan tegi aarey miano du-hee-a$^n$
jodhey vadey munarey jaapan khet vich
devi aap savaare pa-baan je-ve-haney
kade na aakhan harey dhhavan sa-maney
Durga sab sangare rakas kha-rhhag le [15]
|| pa-orhee ||
umal lathe jode maru bajiaa
badal jiyon Mahikha-sur run vich gajiaa
Inder jeha jodha mey-thon bhajiaa
kaun vichari Durga jin run sajiaa [16]
|| pa-orhee ||
bajey dhol nagare dalaa$^n$ mukabala
teer fee-rey rey-barey aamo samane
a-ginit beer sangare lagdee kaiba-ree$^n$
dhegey jaan mu-narey marey bijh de
khulee valee$^n$ dait aaharhhe sabey surmey
su-tey jaan jataley bhangaa$^n$ khaye ke [17]
|| pa-orhee ||
do-haa$^n$ kanda-raa$^n$ muh jurhhey naal dhau-saa$^n$ bhaari
karhhak udiyaa fauj te vada ahankari

lai ke chaliya surmey naal vade hajaree
miano khanda dhohiyaa Mahkhasur bhari
umal lathe surmey maar machi karari
japey chaley rut de sal-ley jat-dhari [18]
|| pa-orhee ||
shat payee jamdhani dalaa$^n$ mukabala
dhooh layee kirpani Durga miyaan te
chandi rakas khani vahi dait nu
kopar choor chavani lathee kharag lai
pakhar tura palani rarhhkee dharat jaye
layn-dee a-gha sidhani singa daul di-aa$^n$
kooram sir lahlaani dusman maarke
wade gun takhaani mooye khet vich
run vich ghatee ghaani lohoo mijh dee
chare jug kahani chalag tegh dee
bidhan khet vihaani Mahikhe dait nu [19]
|| pa-orhee ||
et Mahikha dait marey Durga aayiaa
chao-dah lokaa$^n$ rani singh nachaiya
marey veer jatani dal vich aagale
mangan nahi pani dalee$^n$ hakaar ke
jan kari samaye pathani sun ke raag nu
ratu de harhh-vani chaley veer khet
peeta full eyaani ghuman surmey [20]
|| pa-orhee ||
hoyee alop bhavani devaa$^n$ nu raaj de
eesar dee bardhani hoyee jit din
Sumb Nisumb gumani janmey surmey
Inder dee rajdhani taki jitnee [21]
|| pa-orhee ||
Inderpuri te dha-vaana vadh jodhee$^n$ mataa paka-iya
sanj patella pakharaa bherhh sanda saaj banai-yaa
jume katak achhoo-hani asmaan gardee chha-iya

roh Sumb Nisumb sidha-iya [22]
|| pa-orhee ||
Sumb Nisumb alaa-iya vadh jodhee$^n$ sangar vaye
roh dikha-lee ditia$^n$ vari-ami turey nachaye
ghure damame dohare jum baahan jiyo aar-rhhaye
deyo dano lujhan aaye [23]
|| pa-orhee ||
daano deyo anaagee sangar racha-iya
full khirhhe jan baageen bane jodhy-ian
bhoota$^n$ eelaa$^n$ kaagee$^n$ ghosat bhakh-iya
hu-marhh dho-marhh jaagi ghatee suriyaa$^n$ [24]
|| pa-orhee ||
shat payee nagare dalaa$^n$ mukabala
deetey deo bhagayee mil ke rakasee$^n$
loki tehee fee-ra-yee do-hee aapni
Durga dee saam tikayee devaa$^n$ dhardia$^n$
aandi chand charhhayee ute rakasaa$^n$ [25]
|| pa-orhee ||
aayee fher bhavani khabari payee-yaa$^n$
dait vadhe abi-mani hoye eekha-dhe
lochan dhoom gumani rai bula-eaya
jug vich vadha dano aap kaha-eyaa
shat payee khar-chami Durga liyaa-vani [26]
|| pa-orhee ||
ka-rhhak udhi run chandi faujaa$^n$ dekh-ke
dhooh miaano khanda hoyee samney
sabhey beer san-gharey dhoomar nain de
jan lai katey aarey darkhat badhia$^n$ [27]
|| pa-orhee ||
chobee dhaus bajaee dalaa$^n$ mukabala
roh bhavani aayee ootey rakasaa$^n$
khabe dasat nacha-yee see-han saar dee
bahotia$^n$ de tan layee keetee rangulee

bhai-yia$^n$ maran bhai Durga jaan ke
roh hoye chalyee rakas rai nu
jam-pur deeya pathayee lochan dhoom nu
japey ditee sayee maran Sumb dee [28]
|| pa-orhee ||
bha-ney dait pukare rajey Sumb thhey
Lochan dhoom sangarey saney sipaa-yia$^n$
chun chun jodhey marey ander khet dai
jaa-pan umber tarey dheegan surmey
ghe-rey parbat bhare marey bijh de
daitaa$^n$ de dal harey dahshat khaye ke
bachey shumarey marey rehdey rai thhey [29]
|| pa-orhee ||
roh hoye bulaye rakas rai ne
bai-thhe mataa pakayee Durga liya-vani
Chandh aar Mundh pathaye bahota katak de
japey chhapar chhaye baniya ke-jama
jey-tey rai boolaye chale jhuj-no
jan jampur pakarhh chalaye sabey maarne [30]
|| pa-orhee ||
dhol nagare vaye dalaa$^n$ mukabala
roh ru-haley aaye oote rakasaa$^n$
sabni ture nachaye barchhe pakarhh ke
bahotey maar giraye ander khet de
teeree$^n$ chheybar layee bhudhi devtaa$^n$ [31]
|| pa-orhee ||
bheri sankh bajaye sangar rachiya
tan tan teer chaleye Durga dhanakh lai
jinni dasat udhha-ye rahey na jeevde
Chandh aar Mundh kha-paye dono devtaa$^n$ [32]
|| pa-orhee ||
Sumb Nisumb risaye marey dait sun
jodhe sab bulaye aapne maj-lasi

jinni deo bhajaye Inder jeh-vey
tey-yee maar ghi-raye pal vich devtaa$^n$
ooni dasti dast vajaye tina chit kar
fir sran-vat beej chalaye bhee-rhhe rai de
sanj pa-tella paye chilkat topiyaa$^n$
lujhan nu aar-rhhaye rakas ro-haley
kadey na kiney hataye jujh machaye ke
mil teyee dano aaye hun sangar dekhana [33]
|| pa-orhee ||
daitee$^n$ dand ubhari ney-rhhe aaye ke
singh kari asvari Durga shor sun
khabey dasat ubhari gadaa fee-rai-ke
sena sab sangari sran-vat beej dee
jan madh khaye madhari ghooman surmey
a-ginit pao pasari ruley ahaarhh vich
japey khedh khidhari sutey faag noo [34]
|| pa-orhee ||
Sran-vat beej hakarey rahdey surmey
jodhey jedh munarey deesan khet vich
sabni dast ubhare tegaa$^n$ dhooh ke
marey mar pukarey aaye samney
sanjaa$^n$ te thann-kare tegee$^n$ ubhrey
ghhaa-rhh ghha-rhhan dhadh-aare jaan banayeke [35]
|| pa-orhee ||
shat payee jamdhani dalaa$^n$ mukabala
ghoomar barag-satani dal vich ghati-yoo
saney tura palani dhee-gan surmey
uthh uthh mangan pani ghayal ghoomdey
e-vadh maar vihaani upar rakasaa$^n$
bijul jiyoon gharlani uthhi devtaa$^n$ [36]
|| pa-orhee ||
chobi dhaus ubhari dalaa$^n$ mukabala
sabo sena mari pal vich danvi

Durga dano marey roh badhaye ke
sir vich teg vagayee Sran-vat beej de [37]
|| pa-orhee ||
a-ginit dano bhare hoye loh-hoo-aa$^n$
jodhey jedh munarey ander khet de
Durga no lalkare aavan sa-maney
Durga sab sangare rakas aavande
ratu de parnale tin te bhoye paye
uthhe kar-niyare rakas harhh-harhheye [38]
|| pa-orhee ||
dhagaan sangli-aa-lian sangar vaya
barchhee bambli-aali surey sangare
bherhh machiya be-raali Durga danvee$^n$
mar machi mohrali ander khet de
jan nat lathe chhalee$^n$ dhol bajaye ke
lohoo$^n$ fathhee jaali lothhee$^n$ jam-dharhhi
ghan vich jiyo chhan-chhali tega hasiaa$^n$
ghoomar-aar sia-lee baniyaa$^n$ ke-jamaa$^n$ [39]
|| pa-orhee ||
dhagaan sool baja-ee-aan dalaa$^n$ mukabala
dhooh miaano layee-aan jua-ani surmee$^n$
Sran-vat beej vadha-ee-ian a-ginit surataa$^n$
Durga sau-hain aa-ee-ian roh badhaye ke
sabni aan vaga-ee-ian tegaa$^n$ dhooh ke
Durga sab bach-a-yia$^n$ dhal sambaal ke
devi aap chaliyaa$^n$ tak tak danvee$^n$
lohoo naal dubo-aa-yee$^n$ tega nangia$^n$
sar-suti jan na-he-yia$^n$ milkey devi-ia$^n$
sabey maar gira-a-yia$^n$ ander khet de
tedoon fer swa-yia$^n$ hoo-ee-yia$^n$ soorta [40]
|| pa-orhee ||
soo-ree$^n$ sangar rachiya dhol sankh nagare vaye ke
Chandh chitari kalika man behla ros badaye ke

niklee matha forhh ke jan fateh nisaan bajaye ke
jaag so jami judh nu jarwana jan mir-rhhey ke
dal vich ghera ghatiya jan sheeh turiya gan-naye ke
aap visula ho-e-ya tey lokaa$^n$ te khun-sai ke
roh sida-eey-ian chakar paan
kar nanda kharhhag udhaye ke
agey rakas baidhe rohle teeree$^n$ tegee$^n$ chhey-bar laye ke
pakarhh pachha-rhhe rakasaa$^n$ dal daitaa$^n$ ander jaye ke
boh kesee$^n$ pakarhh pachha-rhheea$^n$
tin ander dhoom rachaye kai
badhey badhey chun surmey geh koti da-ye chalaye kai
run kali gusa khaye kai [41]
|| pa-orhee ||
dohaa$^n$ kandharaa$^n$ muh jurhhe aneeyia$^n$ racho-yia$^n$
dhooh kirpanaa tikhiyian naal lohoo dhoyia$^n$
hooraan Sranvat beej nu ghat gher khaloyia$^n$
la-rhha dekhan la-rhhyia$^n$ cho-girdey hoyia$^n$ [42]
|| pa-orhee ||
chobi dhau-saa$^n$ payeei-aa$^n$ dala mukabala
dasti dhooh nacha-yia$^n$ tegaa$^n$ nangia$^n$
suriyia$^n$ de tan layee-yia$^n$ ghost gidhia$^n$
bidhan raati aayia$^n$ mardaan gho-rhhian
jog-neeyia$^n$ mil dhayee-yaa$^n$ lohoo bhakhna
faujaa$^n$ maar hata-yia$^n$ devaa$^n$ danvaa$^n$
bhaj-dhee$^n$ katha suna-e-yia$^n$ rajey Sumb thhey
bhoyee na pauney payee-yia$^n$ boonda rakt dee-yia$^n$
Kali khet khapa-yia$^n$ sabhe surtaa$^n$
bahutee$^n$ siree$^n$ bihaa-yia$^n$ ghha-rhhee-yia$^n$ kaal kee-yia$^n$
jaan na jaye mayee-yia$^n$ jhoo-jhe surmey [43]

|| pa-orhee ||
Sumb suni karhali Sranvat beej dee
run vich keney na jhalee Durga aavandi
bahotey beer jatali udhe aakh kai
chota paan tabali jaasaa$^{n}$ judh noon
thar thar prithmi chali dalaa$^{n}$ ch-rhha-dia$^{n}$
nau jeway-hey haali sah dari-aaoo vich
dhoorh utahaa$^{n}$ ghali chharhhin tu-rangma
jaan pukaroo chali dharti Inder thay [44]
|| pa-orhee ||
aa-har miliya aa-haa-ria$^{n}$ sain suria$^{n}$ saji
chale sau-hei$^{n}$ Durga sah jan kabey haji
teeree$^{n}$ tegeen jam-dha-rhhee$^{n}$ run vandi bhaji
Ik gayal ghooman surmey jan maktab kaji
ik beer parote barchhee-ia$^{n}$ jiyo jhuk paun niwajee
ik Durga sau-hey khunas kai kun-sa-yan taji
ik dha-wan Durga samney jiyo bhukh-aaye paji
kade na rajhe jujh te raj hoye raji [45]
|| pa-orhee ||
bajhe sangli-aale sangar dohre
dahey ju khet jatale hathaa$^{n}$ jorhh kai
nejey bambli-aale desan or-rhhe
chaley jaan jataley navaan gang nu [46]
|| pa-orhee ||
Durga atte daanvee$^{n}$ sool hoyee-yia$^{n}$ kangaa$^{n}$
vachh-rhh ghatee suryia$^{n}$ vich khet kha-taanga
dooh kirpana tikhi-yia$^{n}$ badh laahan aangaa$^{n}$
pehla dala milandia$^{n}$ bherhh pa-yaa nihangaa$^{n}$ [47]
|| pa-orhee ||
oor-rhh faujaan aa-ye-ia$^{n}$ beer cha-rhhe kandhari
sarhh-ak miaa-no kadhh-yia$^{n}$ thikhi-yia$^{n}$ tarvari
karhhak udhe run machiya wadde han-kari
sir dharhh bahaa$^{n}$ ganley full jehey barhhee

jaapey kattey badhee-yia$^n$ rukh chandan aari [48]
|| pa-orhee ||
doohaa$^n$ kandara$^n$ moh jurhhe
jaan shat payee khar-var kao
tak tak kaibar Durg-shah tak maare bhale jujhaar kao
paidal marey hathee-yia$^n$ sang rath girey asvar kao
sohan sanja$^n$ baag-rhhaa$^n$ jan laghhe full anaar kao
gusey aayee kalika hath sajey lai talvar kao
ae-doo paar-o oot paar harnakas kayee hajaar kao
jin ikka rahi kandhar kao
sad rahmat tere vaar kao [49]
|| pa-orhee ||
doohaa$^n$ kandhara$^n$ moh jurhhe shat payee jamdhaan kao
tad khing Nisumb  nacha-yia dhal upar bargas-taan kao
farhhee biland maga-ye us furma-is kar multan kao
gusey aayee samney run ander ghatan ghhan kao
agay teg vagayee Durgshah badh sumban bahi palan kao
rarhhkee jaye kay dhart kao
badh pakhar badh kikaan kao
beer palano de-gee-aa kar sijda Sumb sujann kao
shabash salone khan kao  sada shabash tere taan kao
taree-faan paan chabaan kao
sad rahmat kai-faan khan kao
sad rahmat ture nachaan kao [50]
|| pa-orhee ||
Durga aateey danvee$^n$ gah sangar kathe
o-ra-rhh udhey surme aa dha-hey mathhe
kat tufan-geen kaibaree$^n$ dal gahey nikathe
dekhan jang fa-raisate asmano lathe [51]
|| pa-orhee ||

dohaa$^n$ kandaara$^n$ moh jurhhe dal ghure nagare
o-ra-rhh aaye surmey sardar rani-aare
lay ke tegaa$^n$ barchhee-yia$^n$ hathi-aar ubhare
tope pa-tella pakharaa$^n$ gal sanj sawarey
lai ke barchhi Durgsah bha-ho daanav maare
charhhe rathhee$^n$ gaj gho-rhh-yee$^n$ maar bhoey te daarey
jaan halwayee seekh naal win-h varhhe utarey [52]
|| pa-orhee ||
duhaa$^n$ kandaraa$^n$ moh jurhhe naal dausaa$^n$ bhari
layee bha-ghoti Durgsah var jaagan bhari
layee raje Sumb nu rat pee-ye piyaree
Sumb palano dege-aa upma bichari
dubh ratu naloh niklee barchhee do-dhari
jaan rja-dee utri pan-eh sohi sari [53]
|| pa-orhee ||
Durga atte danvee bherhh pya-aa saba-hee$^n$
sastar pajoo-tey Durgshah gah sabni bahee$^n$
Sumb Nisumb sangha-ria bat jey-hey shahhee$^n$
fauja rakas-aariyaan dekh rovan daahee$^n$
moh ka-rhhoo-che ghah de chhad ghorhhe rahee$^n$
bhajde hoye mariyian murhh jhhakan nahee$^n$ [54]
|| pa-orhee ||
Sumb Nisumb patha-yaa jam de dhaam no
Inder sad bula-yaa raaj abhe-khek no
sir par chhatar firaa-yaa rajey Inder dey
chao-daa$^n$ lokaa$^n$ chha-e-aa jas jag maat da
Durga path bana-e-aa sabhe pau-rhhe-yia$^n$
Fher na jooni aa-e-aa jin eho ga-e-aa [55]

Ugardanti

Bhagouti Ji ka chhand chakka pehla [1]

Namo ugardanti ananti swaiya
namo jog jogeswari jog mei-yaa
namo kehri bahani satar hanti
namo sardha braham vidhiya pa-rhhanti
namo ridH da sidH da budh daini
namo kal ke kal kao kal chhay-ni
namo kal ajaal hai heir tero
namo teen hu lok keeno ahay-ro
namo jot jwala tum-ai beid gavey
sura-sur rikhi-swar nahi bhed pavey
tuhi jog jogtan tuhi kharhhag dhare
tuhi jai kranti a-sur geh pachhare
tuhi jogni khappar bharni a-do-khan
rakat beej ke pran kao pakarhh sokh-ang
tuhi jal thale parbate gir niwasi
tuhi sab ghattan mo niralam parkasi
tuhi dusat dahan tuhi sarab pali
tuhi brichh pu-hipa tuhi aap maali
tuhi visav bharni tuhi jag parkasi
tuhi a-lakh barni tuhi bhu akashi
namo jalpa deve durgey bhawani
tee-hu lok nav-khand mei tum pardani
atal chhatar darni tuhi aad devang
sakal mun jana tohe nis din srevang
tuhi kaal akaal ki jot chha-jay
sada jai sada jai sada jai birajay
yahi daas mangey kripa sindh keejay
swayan braham ki bhagat sarbatar deejay
tuhi jagti jot jwala sroopang
tuhi jag sakal mehe rmanti anoopang

mahan moorhh hau dasan tihara
pakarhh bahan baujal karoh baig para
fateh dank bajay kripa yo krijay
yahi barta das ki nit sunijay
karoh hukam apna sabay dusat ghay-oo$^n$
turk hind ka sakal jhagra mita-oo$^n$
agam soobeerey oodhey singh jodha
pakarhh turk gan kao karay vai nirodha
sakal jagat mao khalsa panth gaajay
jagay dharm hinduk turk dund bhajay
japo jaap eakay hare har akalan$^g$
hway tab duniya sab chhinak mai nihaalan$^g$
suno tum bhawani haman ki pukare
karoh daas par mehar aparn$^g$ apare
Dohara
dwar tumare thaad hau ik bar deejay mohe
panth challay tab jagat main dusat khapawoh tohe [1]

Bhagouti chhand doosra [2]
namo kalka kaal roopi kirpani
namo sumb nisumb nasin bhawani
namo chand ar moond sanghar kari
namo rakat beejan ke pran hari
namo vaid vidhya jagya roopa
namo anjani poorni bhoop bhoopa
namo jai ananti bhadar-kali abahan$^g$
namo bhagwati tejwanti adhahan$^g$
namo sakat roopan agaman adola
namo kharhhag dhaaran a-chhedan atola
namo garab ghanjan siri jog maya
sabay thak rahe marm kinhoo na paya
tuhi jal agan pavan too$^n$ hoor noora
tuhi jot udhgan tuhi chand soora

tuhi khe-chara bhu-chara jodh beerey
tuhi rachhni sirishat roopan gaheery
tuhi jagat janani ananti akala$^{ng}$
tuhi aan dhaini saban ko samala$^{ng}$
tuhi khand brahamand buman saroopi
tuhi bisan siv braham indra anoopi
tuhi seetla tootla baak baani
namo chandka mangla siri bhawani
nahi tum bina koye rachhak hamara
tuhi aad ku-aar devi apara
tuhi devki krisan mata kaha-ya$^{ng}$
tuhi naina devi a-lakh jag sha-ya$^{ng}$
tuhi thamb sio nikas nar-singh hoyee
udar har-naakhas ka nakho kar paroyee
tuhi kachh hoye dait madhu-keet jaare
tuhi hoye bai-raah hirnachhay mare
tuhi hoye bawan mahan chhal dikhayoo
pakarhh rajey bal to patallay patha-yoo
tuhi hoye paras-raam jag mehe parkasi
sakal chhataryan kao karay chhay binasi
tuhi fir bhaee ramchandran apara
pakarhh lank sao dait raven pachhara
tuhi mukat da-enni sada sub kranti
tuhi soor balbir dustan dahanti
tuhi radhika rukmani too$^{n}$ kusha-lia
tuhi anjani rainka toon aha-lia
tuhi bharan pokan saban par kirpali
karoh mohe mukta katoh bharam jaali
namo dukh haranti anadat saroopa
apan das par mehar kejay anoopa

Dohara

daas jaan kar aapna kirpa kejay mohe
eh-hay benati daas ki sunoh bhawani tohe [2]

Bhagouti chhand teeja [3]
tuhi kalap brichhan tuhi kaam-dhena
tuhi aasat sidhan tuhi noor naina
tuhi surag pataal bai-khund dharni
tuhi paap khandan udar jagat bharni
tuhi brahmani baid pathan savitari
tuhi dharmani karan kaaran pavitri
tuhi gouraja parbati jog dharn$^{g}$
tuhi lachhami alakh roopi avarn$^{g}$
tuhi sab jagat kao upaway chhapa-way
tuhi bahurhh aapey chhinik mao khapa-way
tuhi bhagat kartar kee sakat rani
tuhi har simar kar bhaee jog dhayani
agam khel tumra kaha ko bakhanay
tuhi bhed apna apan aap jaanay
sagal dhoond thakey lakhyo kichh na bheda
tuhi ishri dukh binasan achheda
karoh mehar apuni charn dhoor pavoho$^{n}$
tuman dwar par sees apna ghasavo$^{n}$
yahi daan maango karoh jai hamari
sabay dusat daita khapay chhin majhari
tuhi daakni saakni soor bee-rey
tuhi roop na-riani har sa-ree-rey
tuhi alakh durga jagat karan-hari
sakal chhod kar ot pakrhhi tihari
tuhi machh hoye sindh bhee-tar khilanti
tuhi dait sankha-suray kao dalanti
tuhi krisan hoye kans kesi khapa-yo
tuman mal chandoor geh kar uda-yo
jagan naath hoye dait gaya-sur bidarey
tuhi neh kalanki bhaee kharhhag dharey
tuhi dait kilka-surey kao sangarni

tuhi sab jugan beech avtar dharni
jugo jug sakal khel tum hi rach-yo
tuman khel ka bhed kin-ho$^{n}$ na payo
tuhi asat durge bhavani akalan$^{g}$
tuhi sakal brahamnd oo-par dyalan$^{g}$
tuman kudrati khel keeno apara
tuman tej sao kot rav sas ujara
tuhi nij vajiran prabhu dar suhanti
tuhi nis dina jaap har har japanti
niranjan purakh shah shahan aparey
tuhi sakat hway nikat-varti murarey
sunho daas ki benati har bhawani
daya dhaar muhe laaj rakhoh nidhani
dohara
daano marey ro-hiley dev bachay tohe
singh tumaro ran gajay haank na jhalas koye [3]

Bhagouti chhand choutha [4]
tuhi jot jwala mukhi hoye dikhani
parbat forh lataa$^{n}$ agan jag magani
tuhi haran bharni tuhi aap maye
tuhi sarab dhoran rahi aap chhaye
tuhi utbhuja setaja sukh nidhani
tuhi andja jeraja chatur bani
tuhi teer tarvar kaati katari
tuhi sankh padman gada chakar dhari
tuhi toap bandook gola chalanti
tuhi kot garh kao dhamak sio udanti
tuhi badh ajeetan sakal dokh harni
tuhi har adolan agam khel karni
tuhi aat balistan chatur bhuj bhawani
tuman sarb dusta keeye maar faani

tuhi gupt pargat saban mo khilanti
tuhi sumb mahikha-surey kao dalanti
tuhi jagat mandan dayawant bhari
sakal sidh mun jan laye tai ubari
lakhay nahi kau ajab khel tera
tuhi dharn dhar kay karey fir nibera
tuhi bijal hoye gagan charhh jhil-milani
tuman charn par surat hamri lagaani
tuhi alakh kar-tarni siv saroopa
tuhi ghat ghatey dev durgey anoopa
tuhi hai saban beech sab so nirali
tuhi sab jagat kee karey pritpali
tuhi khas bhagatan hare har japanti
tuhi har charn par apun sir dhranti
tuhi har kripa sio agam roop hoyee
sabay pach mooye paar pavat na koyee
tuhi soor balwantni gun gaheerey
tuman dwar ghur hai anahad na-feerey
niranjan saroopa tuhi aad raani
tuhi jog bidhya tuhi braham baani
niranjan prabhu naath kadar mu-rarey
taha$^n$ tu kharhhi kudrati roop dharey
tuhi ambke shakat durgey bhawani
tuman kudrati jot ghat ghat samani
dharn pavan aakash kudrat saroopa
tuhi kudrati alakh devi anoopa
nahi bhakh saakao mahima tuhari
lakhayo nahe kinhoo tuman aant paari
yahi daas tumra charn dhoor paaway
tuman dwar thadha sada dun lagaway
Dohara
mukh pasarey kalka dait chabaway daant
panth chalaway jagat mai judh karey tab saant

Bhagouti chhand panjava [5]
namo devisa kumbri hinglaja
tuhi sab jagat ke kareh sidh kaaja
tuhi alakh jwala kama-chheya pardani
tuman jas sakal jagat kar hai bhakhani
tuhi har nirankar thakur japanti
tuhi rachhsan kao pakarhh kar dahanti
haman bairian kao pakarhh ghaat kejay
tabay daas gobind ka man pateejay
tuhi aas puran jagat gur bhawani
chhatar chheen muglan karoh baig faani
sakal hind sio turk dusta bida-roh
dharm kee dhuja kao jagat mai jhula-roh
do-hoo$^n$ panth mai kapat vidhya chalani
bahurhh teesra panth keejay pardhani
jo upjay maray tahe simran na keejay
atal purakh akal ka naam leejay
marhhi gor deval masanta$^n$ giraya$^{ng}$
tuhi ek akal har har japaya$^{ng}$
mitay baid sastar athareh puraana
mitay baa$^n$g salwaat sunat kuraana
sakal srisat ek baran hoye kar bhulani
dharm nem kee jugat kinhu na jaani
kathin dund vartay jagat meh gubara
daya dhaar kar mohe leejay ubara
tuhi kudratey sakat durgey bhawani
tuhi jagat mata sakal bidh nidhani
tuhi bi-aas ghorakh agastan kabeerey
tuhi rikh munisar tuhi gouns peerey
niranjan purakh kau sada too$^n$ dhi-away
prabhu dwar thadhi vajiran ka-haway
nahi tum bina koyee doosar hajoorey

tuhi alakhni hoye rahi jagat poorey
apun jaan kar mohe leejay bachayee
asur papian maar devoh udhaee
sakal jagat kao sukh basawoh ananda
tuhi dard maiten sri har mukanda
yahi deh aagiya turkan ghey khapaoo$^n$
gaoo ghat ka dhokh jag sion mitayoo$^n$
chhatar takhat muglan karhoo$^n$ maar doorey
ghurey tab jagat meh fateh dharm toorey
tuman dar kharhha daas kar hai pukara
turkan meit keejay jagat meh ujara
tabeh geet mangal fateh ke sunayoo$^n$
tuman kao simar dhookh sagaley mitayoo$^n$
Dohara
kirpa kejay daas par kunt nivayoon char
naam teharo jo japay bhaye sind bhav paar

Bhagouti chhand chhevan [6]
namo kasat harni durga sakat maye
sabay dusat dano pakarhh tai khapaye
tuman bhavan trei lok pur meh birajay
taha$^n$ noor tumra agam roop chhajay
tuhi dhoul gir kot ka$^n$garhh basanti
tuhi achhal anaad devan ananti
rato$^n$ nis dina jaap tumra bhawani
tuman charn mo$^n$ preet hamri lagani
karoh har bhawani jagat kee sa$^m$barey
haman dusat dokhi saban hohe$^n$ chharey
sada sarab da charn tumrey dhiayoo$^n$
tuman mehar sio$^n$ dusat sagley khapayoo$^n$
yahi aas puran karoh tum hamari
mitay kasat gao-on chhutay khed bhari
fateh satguru kee jagat sio$^n$ bula-yoo$^n$

saban kao sabad vahe vahe dhir-rhhoo$^n$
karoh khalsa panth teesar parvesa
jagey singh jodhe dh-rey neel bhesa
sakal rachhsan kao pakarhh vay khapaway
sabay jagat sio dun fateh kee bulaaway
tuhi sardha baid gayan sursati
tuhi dev durgey niranjan parsati
yahi benati khas hamri sunejay
asur maar kar rachh gau-an kareejay
tuhi sidh nav nidh kao bharnhari
tuhi aan-dayan sakal jag bhikhari
tuhi rikh basistey tuhi hai durbasa
tuhi jamdagan sant goutam prakasa
tuhi kalkey asur sanghar karni
tuhi sewkan par sada mehar dharni
tuhi lau bakhanou tuman gat aparey
tuhi jalpa alakh roopan murarey
tuhi har harey har harey har bhawani
niranjan purakh par bhaee toon kurbani
yahi dehe bar mohe satgur dhia-yoo$^n$
asur jeet kar dharm naubat baja-yoo$^n$
miteh sab jag sio$^n$ turkan dund sora
bachy sant sewak khapey dusat chora
sabay srisat parja sukhi hoye birajay
mitay dookh santaap anand gajay
na chhadhoo$^n$ kahoo$^n$ dusat asuran nisani
challay sab jagat meh dharm kee kahani
chhatar dhariyan kao karoh baig nasa
apan daas ka dekhiyo tab tamasa
Dohara
tab kharrag tamasa dekhi-ay har durgey abinaas
pakarhh teg dustan hatoo$^n$ karhoo$^n$ dharm prakash
har bhagat bhagoti tisay ki jo randeer dh-rey

teh ang sang tum laag raho jo pachhey pag na dh-rey

chopai

khat chhand bhagwati maha$^{n}$ puneety
tis pathvat upjat partetey
ehon nis-basar durgey gun gayan
teh sahejey attal amar pad payan
yeh khastak chhand sampooran bhayo
tis uchrat sagla bhram gayo
har alakh eesari bahee kripala$^{ng}$
tin daas aapna keyo nihala$^{ng}$
dukh rog sog bai mitay kalesa
bahu sukh upjay anand pravesa
et bidh durgey kirpa dhari
teh aapan daas kao leyaa ubari

et sri gobind singh ve-rachatey sri bhagwati chhand khashtaka$^{n}$g samapata$^{ng}$ masat sub masat